ੴ ਸਤਿਗੁਰ ਪ੍ਰਸਾਦਿ॥

 ਗੁਰਮਤਿ ਸਾਚੀ ਸਾਚਾ ਵੀਚਾਰੁ॥ 

# ਗੁਰਮਤਿ ਪ੍ਰਕਾਸ਼

(ਧਰਮ ਪ੍ਰਚਾਰ ਕਮੇਟੀ ਦਾ ਮਾਸਿਕ-ਪੱਤਰ)

ਮੱਘਰ-ਪੋਹ, ਸੰਮਤ ਨਾਨਕਸ਼ਾਹੀ ੫੫੨ ਦਸੰਬਰ 2020

ਜਿਲਦ ੬੪ (Vol. 64) ਅੰਕ ੯ (Issue 9)

*ਮੁੱਖ ਸੰਪਾਦਕ*
ਸਿਮਰਜੀਤ ਸਿੰਘ

*ਸੰਪਾਦਕ*
ਸਤਵਿੰਦਰ ਸਿੰਘ





## ਚੰਦਾ

| (ਦੇਸ਼) | | (ਵਿਦੇਸ਼) | |
|---|---|---|---|
| ਪ੍ਰਤੀ ਕਾਪੀ | ₹ ੫ | ਸਾਲਾਨਾ | ₹ ੧੨੫੦ |
| ਸਾਲਾਨਾ | ₹ ੫੦ | ਪੰਜ ਸਾਲ | ₹ ੫੦੦੦ |
| ਪੰਜ ਸਾਲ | ₹੨੫੦ | ਲਾਈਫ਼ | ₹ ੧੦੦੦੦ |
| ਲਾਈਫ਼ | ₹੫੦੦ | | |

## ਚੰਦਾ ਭੇਜਣ ਦਾ ਪਤਾ


ਸਕੱਤਰ
ਧਰਮ ਪ੍ਰਚਾਰ ਕਮੇਟੀ
(ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ)
ਸ੍ਰੀ ਅੰਮ੍ਰਿਤਸਰ-੧੪੩੦੦੬

**Secretary**
**Dharam Parchar Committee**
**(S.G.P.C.)**
**Sri Amritsar-143006**

**ਫੋਨ :** 0183-2553956-59 **ਐਕਸ** 304 **ਫੈਕਸ :** 0183-2553919

website : www.sgpc.net
e-mail :gurmatparkashmonthly@gmail.com,
gyan_gurmat@yahoo.com


**ਡਾਕ ਰਾਹੀਂ 'ਗੁਰਮਤਿ ਪ੍ਰਕਾਸ਼' ਨਾ ਪੁੱਜਣ ਬਾਰੇ ਉਪਰੋਕਤ ਫੋਨ ਨੰਬਰ ਮਿਲਾ ਕੇ ਇੰਚਾਰਜ ਗੁਰਮਤਿ ਪ੍ਰਕਾਸ਼ ਨਾਲ ਐਕਸ: 303 'ਤੇ ਸੰਪਰਕ ਕਰੋ ਜੀ।**


Approved for School libraries by the Director of Public Instructions Punjab
Vide Circular No. 4580-2/25-58-B-49154 Dated Oct. 1958

# ਤਤਕਰਾ

# ਗੁਰਬਾਣੀ ਵਿਚਾਰ

*ਪੋਖਿ ਤੁਖਾਰੁ ਨ ਵਿਆਪਈ ਕੰਠਿ ਮਿਲਿਆ ਹਰਿ ਨਾਹੁ॥*
*ਮਨੁ ਬੇਧਿਆ ਚਰਨਾਰਬਿੰਦ ਦਰਸਨਿ ਲਗੜਾ ਸਾਹੁ॥*
*ਓਟ ਗੋਵਿੰਦ ਗੋਪਾਲ ਰਾਇ ਸੇਵਾ ਸੁਆਮੀ ਲਾਹੁ॥*
*ਬਿਖਿਆ ਪੋਹਿ ਨ ਸਕਈ ਮਿਲਿ ਸਾਧੂ ਗੁਣ ਗਾਹੁ॥*
*ਜਹ ਤੇ ਉਪਜੀ ਤਹ ਮਿਲੀ ਸਚੀ ਪ੍ਰੀਤਿ ਸਮਾਹੁ॥*
*ਕਰੁ ਗਹਿ ਲੀਨੀ ਪਾਰਬ੍ਰਹਮਿ ਬਹੁੜਿ ਨ ਵਿਛੁੜੀਆਹੁ॥*
*ਬਾਰਿ ਜਾਉ ਲਖ ਬੇਰੀਆ ਹਰਿ ਸਜਣੁ ਅਗਮ ਅਗਾਹੁ॥*
*ਸਰਮ ਪਈ ਨਾਰਾਇਣੈ ਨਾਨਕ ਦਰਿ ਪਈਆਹੁ॥*
*ਪੋਖੁ ਸੋੁਹੰਦਾ ਸਰਬ ਸੁਖ ਜਿਸੁ ਬਖਸੇ ਵੇਪਰਵਾਹੁ ॥੧੧॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੫)*

ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਬਾਰਹ ਮਾਹਾ ਮਾਂਝ ਦੀ ਇਸ ਪਾਵਨ ਪਉੜੀ ਦੇ ਮਾਧਿਅਮ ਦੁਆਰਾ ਜੀਵ ਨੂੰ ਸਮਝਾਉਂਦੇ ਹਨ ਕਿ ਜਿਸ ਜੀਵ ਰੂਪੀ ਇਸਤਰੀ ਨੇ ਪਤੀ ਰੂਪੀ ਪ੍ਰਭੂ ਦੇ ਨਾਮ ਨਾਲ ਸਾਂਝ ਪਾਈ ਹੈ ਅਰਥਾਤ ਜਿਸ ਨੇ ਆਪਣਾ ਮਨ ਪ੍ਰਭੂ ਦੀ ਸਿਫਤ-ਸਾਲਾਹ ਵਿਚ ਜੋੜਿਆ ਹੈ, ਵਿਕਾਰਾਂ ਰੂਪੀ ਠੰਡ ਉਸ ਦਾ ਕੁਝ ਨਹੀਂ ਵਿਗਾੜ ਸਕਦੀ। ਉਸ ਦਾ ਚਿੱਤ/ਮਨ ਅਰਥਾਤ ਉਸ ਦਾ ਇੱਕ-ਇੱਕ ਸਾਹ ਹਮੇਸ਼ਾਂ ਹੀ ਪ੍ਰਭੂ ਦੇ ਦੀਦਾਰਾਂ ਦੀ ਚਾਹ ਵਿਚ ਜੁੜਿਆ ਰਹਿੰਦਾ ਹੈ। ਗੁਰੂ ਸਾਹਿਬ ਫੁਰਮਾਨ ਕਰਦੇ ਹਨ ਕਿ ਜਿਸ ਜੀਵ ਰੂਪੀ ਇਸਤਰੀ ਨੇ ਜਗਤ ਦੇ ਮਾਲਕ ਅਤੇ ਪਾਲਣਹਾਰ ਪ੍ਰਭੂ ਦਾ ਆਸਰਾ ਲਿਆ ਹੈ, ਉਸ ਨੇ ਹੀ ਪ੍ਰਭੂ-ਪਤੀ ਦੀ ਸੇਵਾ ਵਿਚ ਸਫਲਤਾ ਪ੍ਰਾਪਤ ਕੀਤੀ ਹੈ। ਗੁਰੂ ਸਾਹਿਬ ਦੱਸਦੇ ਹਨ ਕਿ ਜਿਸ ਨੇ ਪ੍ਰਭੂ ਦੇ ਗੁਣਾਂ ਦੀ ਵਿਚਾਰ ਕੀਤੀ ਹੈ, ਉਸ ਨੂੰ ਮਾਇਆ ਰੂਪੀ ਹਨੇਰਾ ਛੋਹ ਵੀ ਨਹੀਂ ਸਕਦਾ। ਅਜਿਹੀ ਜੀਵ ਇਸਤਰੀ ਹਮੇਸ਼ਾਂ ਉਸ ਪਰਮਾਤਮਾ ਦੀ ਹੀ ਸਿਫਤ-ਸਾਲਾਹ ਵਿਚ ਜੁੜੀ ਰਹਿੰਦੀ ਹੈ ਅਰਥਾਤ ਉਸ ਦੀ ਲਿਵ ਪ੍ਰਭੂ ਦੀ ਹੀ ਪ੍ਰੀਤ ਵਿਚ ਲੀਨ ਰਹਿੰਦੀ ਹੈ ਜਿਸ ਤੋਂ ਉਸ ਨੇ ਜਨਮ ਲਿਆ ਹੈ। ਅਸਲ ਵਿਚ ਪਰਮਾਤਮਾ ਨੇ ਹੀ ਅਜਿਹੀ ਜੀਵ ਇਸਤਰੀ ਨੂੰ ਹੱਥ ਫੜ ਕੇ ਆਪਣੇ ਨਾਲ ਜੋੜਿਆ ਹੁੰਦਾ ਹੈ ਅਤੇ ਉਹ ਕਦੀ ਵੀ ਉਸ ਤੋਂ ਵਿਛੜਦੀ ਨਹੀਂ। ਗੁਰੂ ਸਾਹਿਬ ਦੱਸਦੇ ਹਨ ਕਿ ਅਜਿਹਾ ਸੱਜਣ ਰੂਪੀ ਪਰਮਾਤਮਾ ਅਪਹੁੰਚ ਹੈ। ਉਸ ਦੇ ਗੁਣਾਂ ਦੀ ਡੂੰਘਾਈ ਤਕ ਨਹੀਂ ਪਹੁੰਚਿਆ ਜਾ ਸਕਦਾ। ਮੈਂ ਅਜਿਹੇ ਪਰਮਾਤਮਾ ਤੋਂ ਲੱਖ ਵਾਰ ਕੁਰਬਾਨ ਜਾਂਦਾ ਹਾਂ ਜੋ ਦਰ ਆਇਆਂ/ਸਰਣ ਪਿਆਂ ਦੀ ਲਾਜ ਰੱਖਦਾ ਹੈ। ਪਰਮਾਤਮਾ ਬਹੁਤ ਹੀ ਨਰਮ-ਦਿਲ ਵਾਲਾ ਦਿਆਲੂ ਹੈ। ਉਸ ਨੂੰ ਆਪਣੇ ਸਰਣ ਪਏ ਭਗਤਾਂ ਦੀ ਲਾਜ ਰੱਖਣੀ ਹੀ ਪੈਂਦੀ ਹੈ। ਗੁਰੂ ਸਾਹਿਬ ਅੰਤ ਵਿਚ ਫੁਰਮਾਨ ਕਰਦੇ ਹਨ ਕਿ ਜਿਸ ਜੀਵ ਉੱਤੇ ਬੇਰਪਵਾਹ ਦਿਆਲੂ ਪਰਮਾਤਮਾ ਮਿਹਰ ਦੀ ਨਿਗਾਹ ਪਾਉਂਦਾ ਹੈ, ਉਸ ਨੂੰ ਸਾਰੇ ਹੀ ਸੁੱਖ ਮਿਲ ਜਾਂਦੇ ਹਨ, ਉਸ ਨੂੰ ਪੋਹ ਦੀ ਕਕਰੀਲੀ ਠੰਡ ਵਾਲਾ ਮਹੀਨਾ ਵੀ ਨਿੱਘਾ ਅਤੇ ਸੁਹਾਵਣਾ ਲੱਗਦਾ ਹੈ। ■

ਸੰਪਾਦਕੀ...

# ਆਓ! ਕੌਮੀ ਇੱਕਜੁਟਤਾ ਲਈ ਅਗਰਸਰ ਹੋਈਏ. . .

ਸਿੱਖ ਧਰਮ ਤੇ ਗੁਰਮਤਿ ਵਿਚਾਰਧਾਰਾ ਦੇ ਬਾਨੀ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸੱਚ ਦੇ ਹੱਕ ਵਿਚ ਅਵਾਜ਼ ਬੁਲੰਦ ਕੀਤੀ। ਜਿਸ ਤਹਿਤ ਸਮੁੱਚੀ ਗੁਰਮਤਿ ਵਿਚਾਰਧਾਰਾ ਨੇ ਕੁੱਲ ਲੋਕਾਈ ਨੂੰ ਨੈਤਿਕ ਕਾਰਜਾਂ ਨੂੰ ਅਮਲੀ ਰੂਪ ਵਿਚ ਅਪਣਾਉਣ ਲਈ ਪ੍ਰੇਰਿਆ ਅਤੇ ਅਨੈਤਿਕ ਕਰਮਾਂ ਦੇ ਤਿਆਗ 'ਤੇ ਜ਼ੋਰ ਦਿੱਤਾ। ਗੁਰੂ ਜੀ ਨੇ *'ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ'* ਦਾ ਹੋਕਾ ਦੇ ਕੇ ਸੱਚ ਦੇ ਹਾਮੀਆਂ ਨੂੰ ਇਕੱਠੇ ਕਰ ਕੇ ਉਪਦੇਸ਼ ਦੇ ਕੇ ਲਾਮਬੰਦ ਕੀਤਾ। ਇਸ ਕਾਰਜ ਹਿੱਤ ਉਨ੍ਹਾਂ ਨੇ ਮੁੱਖ ਸ਼ਰਤ ਵੀ ਨਿਯਤ ਕੀਤੀ ਕਿ *'ਜਉ ਤਉ ਪ੍ਰੇਮ ਖੇਲਣ ਕਾ ਚਾਉ ॥ ਸਿਰੁ ਧਰਿ ਤਲੀ ਗਲੀ ਮੇਰੀ ਆਉ ॥'* ਸੱਚ ਦੇ ਹਾਮੀ ਵਹੀਰਾਂ ਘੱਤ ਸ੍ਰੀ ਗੁਰੂ ਨਾਨਕ ਦੇਵ ਜੀ ਵੱਲ ਖਿੱਚੇ ਚਲੇ ਆਏ। ਸਮੇਂ ਦੀ ਹਕੂਮਤ ਅਤੇ ਜ਼ੁਲਮ ਕਮਾਉਣ ਵਾਲਿਆਂ ਨੂੰ ਇਹ ਗੱਲ ਕਦੇ ਵੀ ਬਰਦਾਸ਼ਤ ਨਹੀਂ ਸੀ ਹੋ ਸਕਦੀ ਜਿਸ ਕਾਰਨ ਸੱਚ ਦੇ ਪੈਰੋਕਾਰਾਂ ਨੂੰ ਤਸੀਹੇ ਦੇਣੇ ਸ਼ੁਰੂ ਕਰ ਦਿੱਤੇ। ਸੱਚ ਦੇ ਸੂਰਜ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਜੇਲ੍ਹ ਵਿਚ ਬੰਦ ਕਰ ਦਿੱਤਾ ਗਿਆ। ਪਰ ਉਹ ਅਣਜਾਣ ਸਨ ਕਿ ਸੱਚ ਦੇ ਸੂਰਜ ਨੂੰ ਕੈਦ ਕੀਤਿਆਂ ਉਸ ਦੀ ਰੋਸ਼ਨੀ ਨੂੰ ਨਹੀਂ ਰੋਕਿਆ ਜਾ ਸਕਦਾ। ਸਿੱਖ ਪੰਥ ਅੱਗੇ ਵਧਦਾ ਗਿਆ ਤੇ ਗਿਆਨ ਦੀ ਰੋਸ਼ਨੀ ਨੂੰ ਵੰਡਦਾ ਗਿਆ।

ਇਸੇ ਸੱਚ 'ਤੇ ਪਹਿਰਾ ਦੇਣ ਵਾਲੇ ਬਾਣੀ ਕੇ ਬੋਹਿਥ ਪੰਜਵੇਂ ਪਾਤਸ਼ਾਹ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਦਬਾਉਣ ਲਈ ਅਨੋਖੇ ਤਸੀਹੇ ਦੇ ਕੇ ਜ਼ਾਲਮਾਂ ਨੇ ਆਪਣੀ ਚੜ੍ਹਤ ਦਾ ਦਿਖਾਵਾ ਕਰਨਾ ਚਾਹਿਆ। ਗੁਰੂ ਜੀ ਨੂੰ ਜ਼ਾਲਮ ਹਕੂਮਤ ਨੇ ਤੱਤੀ ਤਵੀ 'ਤੇ ਬਿਠਾ ਕੇ ਸੀਸ 'ਤੇ ਤਪਦੀ ਰੇਤ ਪਾ ਕੇ ਸ਼ਹੀਦ ਕਰ ਦਿੱਤਾ ਪਰੰਤੂ ਸੱਚ 'ਤੇ ਪਹਿਰਾ ਦੇਣ ਵਾਲੇ ਮਰਜੀਵੜਿਆਂ ਨੂੰ ਇਹ ਸ਼ਹਾਦਤ ਨਵਾਂ ਹੌਂਸਲਾ ਤੇ ਪ੍ਰੇਰਨਾ ਦੇ ਗਈ। ਸੱਚ ਦੇ ਹਾਮੀ ਸਿਰਾਂ 'ਤੇ ਕਫਨ ਬੰਨ ਮੈਦਾਨ ਵਿਚ ਨਿੱਤਰ ਆਏ। ਜਦੋਂ ਜ਼ਾਲਮਾਂ ਨੂੰ ਆਪਣੀ ਹਾਰ ਮਹਿਸੂਸ ਹੋਈ ਤਾਂ ਉਨ੍ਹਾਂ ਨੇ ਉੱਪਰਲੇ ਮਨੋਂ ਕੁਝ ਨਰਮਾਈ ਦਿਖਾ ਕੇ ਅੰਦਰੋਂ ਆਪਣੀਆਂ ਘਿਣਾਉਣੀਆਂ ਹਰਕਤਾਂ ਜਾਰੀ ਰੱਖੀਆਂ। ਕੁਝ ਸਮੇਂ ਬਾਅਦ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਪੋਤਰੇ ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੂੰ ਸੱਚ ਦੇ ਹਾਮੀ ਹੋਣ ਕਰਕੇ ਦਿੱਲੀ ਦੇ ਚਾਂਦਨੀ ਚੌਂਕ ਵਿਚ ਸ਼ਰ-ਏ-ਆਮ ਕਤਲ ਕਰ ਕੇ ਸ਼ਹੀਦ ਕਰ ਦਿੱਤਾ ਗਿਆ। ਇਨ੍ਹਾਂ ਦੇ ਨਾਲ ਹੀ ਇਨ੍ਹਾਂ ਦੇ ਸਿੱਖ ਭਾਈ ਮਤੀ ਦਾਸ, ਭਾਈ ਸਤੀ ਦਾਸ ਅਤੇ ਭਾਈ ਦਿਆਲਾ ਜੀ ਨੂੰ ਤਸੀਹੇ ਦੇ ਕੇ ਸ਼ਹੀਦ ਕੀਤਾ ਗਿਆ। ਅਸਲ ਵਿਚ ਇਹ ਸ਼ਹੀਦੀਆਂ ਝੂਠ 'ਤੇ ਸੱਚ ਦੀ ਜਿੱਤ ਦਾ ਪ੍ਰਤੀਕ ਹਨ। ਜ਼ੁਲਮ ਦੇ ਇਸ ਦੌਰ ਨੂੰ ਠੱਲ੍ਹਣ ਲਈ ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸਾ ਪੰਥ ਦੀ ਸਾਜਨਾ ਕਰ ਕੇ ਸੱਚ ਦੇ ਹੱਕ ਵਿਚ ਨਵੀਂ ਫੌਜ ਖੜ੍ਹੀ ਕਰ ਦਿੱਤੀ। ਜ਼ੁਲਮ ਦੇ ਹਾਮੀ

ਫੇਰ ਤੋਂ ਭੈਅ-ਭੀਤ ਹੋ ਗਏ ਉਨ੍ਹਾਂ ਨੇ ਸੱਚ ਦੇ ਹਾਮੀਆਂ 'ਤੇ ਹਮਲੇ ਸ਼ੁਰੂ ਕਰ ਦਿੱਤੇ। ਅਨੇਕਾਂ ਸੱਚੇ ਸਿੰਘ-ਸੂਰਮੇ ਝੂਠ ਦੀਆਂ ਫੌਜਾਂ ਦੇ ਸ਼ਿਕਾਰ ਹੁੰਦੇ ਰਹੇ ਪਰੰਤੂ ਉਨ੍ਹਾਂ ਹਾਰ ਨਾ ਮੰਨੀ। ਸੱਚ ਦੇ ਹਾਮੀਆਂ ਵਿਚ ਭਾਈ ਬਚਿੱਤਰ ਸਿੰਘ, ਭਾਈ ਜੀਵਨ ਸਿੰਘ, ਭਾਈ ਸੰਗਤ ਸਿੰਘ ਆਦਿ ਅਨੇਕਾਂ ਸਿੱਖ ਅਤੇ ਵੱਡੇ ਸਾਹਿਬਜ਼ਾਦੇ ਬਾਬਾ ਅਜੀਤ ਸਿੰਘ ਜੀ ਤੇ ਬਾਬਾ ਜੁਝਾਰ ਸਿੰਘ ਜੀ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਰਹਿਨੁਮਾਈ ਹੇਠ ਮੈਦਾਨ-ਏ-ਜੰਗ ਵਿਚ ਜ਼ੁਲਮੀ ਹਕੂਮਤਾਂ ਵਿਰੁੱਧ ਨਿੱਤਰ ਪਏ। ਸੱਚ ਦੇ ਹਾਮੀ ਗਿਣਤੀ ਦੇ ਸਿੰਘਾਂ ਅੱਗੇ ਲੱਖਾਂ ਦੀ ਗਿਣਤੀ ਵਾਲੀ ਜ਼ੁਲਮੀ ਫੌਜ ਥਰ-ਥਰ ਕੰਬ ਉੱਠੀ। ਉਹ ਗਿਣਤੀ ਦੇ ਸਿੰਘਾਂ ਨੂੰ ਸ਼ਹੀਦ ਕਰ ਕੇ ਹੀ ਆਪਣੀ ਜਿੱਤ ਦੇ ਡੰਕੇ ਵਜਾਉਣ ਲੱਗ ਪਈ ਪਰ ਜਦੋਂ ਉਨ੍ਹਾਂ ਨੂੰ ਇਹ ਅਹਿਸਾਸ ਹੋਇਆ ਕਿ ਅਸੀਂ ਤਾਂ ਸੱਚ ਦਾ ਵਾਲ ਵੀ ਵਿੰਗਾ ਨਹੀਂ ਕਰ ਸਕੇ ਤਾਂ ਤੜਫ ਉੱਠੇ। ਆਪਣੀ ਹਾਰ ਦੇ ਗੁੱਸੇ ਵਿਚ ਉਨ੍ਹਾਂ ਨੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੇ ਮਹਿਲ ਮਾਤਾ ਗੁਜਰੀ ਜੀ ਅਤੇ ਇਨ੍ਹਾਂ ਦੇ ਸ਼ੀਰਖੋਰ ਪੋਤਰੇ ਸਾਹਿਬਜ਼ਾਦਾ ਬਾਬਾ ਜ਼ੋਰਾਵਰ ਸਿੰਘ ਜੀ ਅਤੇ ਸਾਹਿਬਜ਼ਾਦਾ ਬਾਬਾ ਫਤਿਹ ਸਿੰਘ ਜੀ 'ਤੇ ਤਸੀਹੇ ਦੇਣ ਦੀ ਹੱਦ ਮੁਕਾ ਦਿੱਤੀ। ਇਨ੍ਹਾਂ ਨਾਲ ਸੱਚ ਦੇ ਹੱਕ ਵਿਚ ਭਾਈ ਮੋਤੀ ਰਾਮ ਮਹਿਰਾ, ਦੀਵਾਨ ਟੋਡਰ ਮੱਲ, ਬੇਗਮ ਜੈਨਬੁਨਿਸਾ, ਨਵਾਬ ਸ਼ੇਰ ਖਾਂ ਮਲੇਰਕੋਟਲਾ ਆਦਿ ਨੇ ਜੋ ਹਿੱਸਾ ਪਾਇਆ ਉਸ ਦੀਆਂ ਬਾਤਾਂ ਰਹਿੰਦੀ ਦੁਨੀਆ ਤਕ ਪਾਈਆਂ ਜਾਂਦੀਆਂ ਰਹਿਣਗੀਆਂ। ਜ਼ੁਲਮ ਦੇ ਹਾਮੀ ਗੰਗੂ ਰਾਮ, ਸਾਸ਼ਲ ਬੇਗ, ਬਾਸ਼ਲ ਬੇਗ, ਸੁੱਚਾ ਨੰਦ, ਵਜ਼ੀਰ ਖਾਨ ਆਦਿ ਨੂੰ ਹਮੇਸ਼ਾਂ ਹੀ ਘਿਰਣਾ ਦੀ ਨਜ਼ਰ ਨਾਲ ਦੇਖਿਆ ਜਾਂਦਾ ਰਹੇਗਾ।

ਜੋ ਕੌਮਾਂ ਆਪਣੇ ਸ਼ਹੀਦਾਂ ਨੂੰ ਵਿਸਾਰ ਦਿੰਦੀਆਂ ਹਨ ਉਨ੍ਹਾਂ ਤੋਂ ਵੱਡਾ ਅਕ੍ਰਿਤਘਣ ਕੋਈ ਹੋਰ ਨਹੀਂ ਹੋ ਸਕਦਾ। ਅਸੀਂ ਸੱਚ ਦੇ ਹਾਮੀ ਸ਼ਹੀਦਾਂ ਦੇ ਵਾਰਸ ਹਾਂ। ਸਾਨੂੰ ਆਪਣੇ ਸ਼ਹੀਦਾਂ ਦੇ ਸ਼ਾਨਾਂਮੱਤੇ ਇਤਿਹਾਸ ਨੂੰ ਸਾਹਮਣੇ ਰੱਖ ਕੇ ਉੱਚਾ-ਸੁੱਚਾ ਕਿਰਦਾਰ ਕਾਇਮ ਰੱਖਣ ਲਈ ਹਮੇਸ਼ਾਂ ਤਤਪਰ ਰਹਿਣਾ ਚਾਹੀਦਾ ਹੈ। ਇੰਨਾ ਹੀ ਨਹੀਂ ਬਲਕਿ ਇਸ ਉੱਚੇ-ਸੁੱਚੇ ਕਾਰਜ ਲਈ ਸਾਨੂੰ ਸਮੇਂ, ਸਥਾਨ ਤੇ ਸਥਿਤੀ ਅਨੁਸਾਰ ਕੌਮੀ ਇੱਕਜੁਟਤਾ ਲਈ ਅਗਰਸਰ ਵੀ ਹੋਣਾ ਪਵੇਗਾ ਤਾਂਕਿ ਬਾਹਰੀ ਹਮਲਾਵਰਾਂ ਦੇ ਨਾਲ-ਨਾਲ ਅਸੀਂ ਅੰਦਰੂਨੀ ਹਮਲਾਵਰਾਂ ਤੋਂ ਵੀ ਆਪਣੀ ਪੰਥਕ ਹੋਂਦ-ਹਸਤੀ ਨੂੰ ਕਾਇਮ ਰੱਖ ਸਕੀਏ। ਸਾਨੂੰ ਆਪਣਾ ਸਵੈ-ਵਿਸ਼ਲੇਸ਼ਣ ਕਰ ਕੇ ਇਹ ਦੇਖਣਾ ਤੇ ਸਮਝਣਾ ਪਵੇਗਾ ਕਿ ਕਿਤੇ ਅਸੀਂ ਆਪਣੇ ਭੋਲੇਪਨ ਅਤੇ ਕਿਸੇ ਦੇ ਬਹਿਕਾਵੇ (ਜਿਸ ਵਿਚ ਉਸ ਦੀ ਕੋਈ ਸਾਜ਼ਿਸ਼ ਸ਼ਾਮਲ ਹੋਵੇ) ਵਿਚ ਆ ਕੇ ਖ਼ੁਦ ਆਪਣਾ ਤੇ ਆਪਣੀਆਂ ਪੰਥਕ ਹਿੱਤਾਂ ਦੀ ਰਾਖੀ ਲਈ ਤਤਪਰ ਧਿਰਾਂ ਦਾ ਘਾਣ ਕਰਨ ਵੱਲ ਤਾਂ ਨਹੀਂ ਤੁਰੇ ਹੋਏ। ਜੇਕਰ ਅਜਿਹਾ ਮਹਿਸੂਸ ਹੁੰਦਾ ਹੈ ਤਾਂ ਸਾਨੂੰ ਫੌਰੀ ਸੁਚੇਤ ਹੋਣਾ ਪਵੇਗਾ। ਸਾਡੀ ਕੌਮੀ ਇਕਜੁਟਤਾ ਮੌਜੂਦਾ ਸਮੇਂ ਦੀ ਲੋੜ ਹੈ। ਜੇਕਰ ਅਸੀਂ ਇਸਨੂੰ ਕਾਇਮ ਕਰਦੇ ਹਾਂ ਤਾਂ ਇਸ ਨਾਲ ਸਾਡੀ ਆਨ-ਸ਼ਾਨ ਦੁਨੀਆ ਦੇ ਹਰ ਕੋਨੇ ਨੂੰ ਰੁਸ਼ਨਾ ਦੇਵੇਗੀ। ਸਾਨੂੰ ਮੌਜੂਦਾ ਯੁੱਗ ਦੀਆਂ ਚੁਣੌਤੀਆਂ ਨੂੰ ਸਮਝਣ ਤੇ ਉਨ੍ਹਾਂ ਦਾ ਮੁਕਾਬਲਾ ਕਰਨ ਦੇ ਯੋਗ ਹੋਣਾ ਪਵੇਗਾ। ■

# ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਸ਼ਹਾਦਤ ਤੇ ਉਸ ਦਾ ਪ੍ਰਭਾਵ

*-ਡਾ. ਹਰਨੇਕ ਸਿੰਘ ਕੋਮਲ**

ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਦੀ ਮੂਲ ਪ੍ਰਕਿਰਤੀ ਵੈਰਾਗਮਈ ਹੈ ਜੋ ਸੰਸਾਰ ਤੇ ਸੰਸਾਰਿਕ ਰਿਸ਼ਤਿਆਂ ਨੂੰ ਨਾਸ਼ਮਾਨ ਮੰਨ ਕੇ ਪਰਮਾਤਮਾ ਦੇ ਨਾਮ ਦਾ ਸਿਮਰਨ ਕਰਨ ਦੀ ਸਿੱਖਿਆ ਦਿੰਦੀ ਹੈ। ਪਰੰਤੂ *ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨਿ* ਉਨ੍ਹਾਂ ਦਾ ਜੀਵਨ-ਸਿਧਾਂਤ ਹੈ। ਦੂਜੇ ਪਾਸੇ ਸਮਕਾਲੀ ਮੁਗ਼ਲ ਸਾਮਰਾਜ ਦੀ ਸਾਰੀ ਇਮਾਰਤ ਘੋਰ ਅੱਤਿਆਚਾਰ ਦੀ ਨੀਂਹ ਉੱਪਰ ਉਸਰੀ ਹੋਈ ਸੀ। ਇਸ ਤਰ੍ਹਾਂ ਦੋ ਵਿਰੋਧੀ ਧਾਰਨਾਵਾਂ ਸਮਾਨਅੰਤਰ ਚੱਲ ਰਹੀਆਂ ਸਨ। ਵਿਰੋਧ ਤਾਂ ਸੁਭਾਵਕ ਸੀ। ਆਓ! ਇਸ ਤੱਥ ਨੂੰ ਇਤਿਹਾਸਿਕ ਪ੍ਰਸੰਗ 'ਚ ਵਾਚਨ ਦਾ ਯਤਨ ਕਰੀਏ। ਜਦ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੂੰ ਗੁਰਿਆਈ ਦੀ ਬਖਸ਼ਿਸ਼ ਹੋਈ ਤਾਂ ਉਸ ਵੇਲੇ ਔਰੰਗਜ਼ੇਬ ਭਾਰਤ ਦਾ ਸਮਰਾਟ ਸੀ। ਉਹ ਪੱਥਰ-ਮਨ ਸੁੰਨੀ ਮੁਸਲਮਾਨ ਸੀ। ਰਾਜ ਹਥਿਆਉਣ ਤੇ ਬਚਾਉਣ ਲਈ ਉਸ ਨੇ ਆਪਣੇ ਪਿਉ ਤੇ ਭਰਾਵਾਂ 'ਤੇ ਵੀ ਜ਼ੁਲਮ ਕਰਨੋਂ ਸੰਕੋਚ ਨਾ ਕੀਤਾ। ਆਪਣੇ ਪਿਤਾ ਸ਼ਾਹ ਜਹਾਨ ਨੂੰ ਉਸ ਨੇ ਕਈ ਵਰ੍ਹੇ ਬੰਦੀ ਬਣਾਈ ਰੱਖਿਆ ਤੇ ਪਿਆਸਾ ਮਾਰ ਦਿੱਤਾ। ਉਹ ਖੁਦਾਪ੍ਰਸਤ ਸੀ, ਖੁਦਾ ਦੀ ਬੰਦਗੀ ਕਰਦਾ ਸੀ ਪਰ ਦੂਜੇ ਪਾਸੇ ਖੁਦਾ ਦੀ ਖਲਕਤ ਉਸ ਦੇ ਜ਼ੁਲਮ ਦਾ ਸ਼ਿਕਾਰ ਬਣ ਰਹੀ ਸੀ। ਉਸ ਦੇ ਮਨ 'ਚ ਇਸਲਾਮ ਦੀ ਖ਼ਿਦਮਤ ਦਾ ਜਜ਼ਬਾ ਜਨੂੰਨ ਦੀ ਹੱਦ ਤਕ ਪਹੁੰਚ ਗਿਆ ਸੀ। ਹਿੰਦੂਆਂ 'ਤੇ ਹੀ ਨਹੀਂ ਉਸ ਨੇ ਤਾਂ ਸ਼ੀਆ ਮੁਸਲਮਾਨਾਂ ਅਤੇ ਸੂਫ਼ੀ ਫਕੀਰਾਂ 'ਤੇ ਵੀ ਅੱਤਿਆਚਾਰ ਕੀਤੇ।[੧] ਉਹ ਲਲਿਤ ਕਲਾਵਾਂ ਦਾ ਦੁਸ਼ਮਣ ਸੀ ਅਤੇ ਸੰਗੀਤ ਦਾ ਤਾਂ ਉਸ ਨੇ ਗਲ ਹੀ ਘੁੱਟ ਦਿੱਤਾ। ਸੰਗੀਤ ਨਾਲ ਤਾਂ ਔਰੰਗਜ਼ੇਬ ਨੂੰ ਐਨੀ ਚਿੜ ਸੀ ਕਿ ਉਸ ਨੇ ਆਪਣੇ ਰਾਜ ਵਿਚ ਵਿਸ਼ੇਸ਼ ਅਧਿਕਾਰੀ ਇਸ ਕੰਮ ਲਈ ਨਿਯੁਕਤ ਕੀਤੇ ਸਨ ਕਿ ਉਹ ਨਿਗਰਾਨੀ ਰੱਖਣ ਕਿ ਜਿੱਥੇ ਕੋਈ ਸਾਜ਼ ਵੱਜਦਾ ਹੋਵੇ, ਉਸ ਨੂੰ ਜਾ ਕੇ ਜਲਾ ਦੇਣ। ਸਾਜ਼ਾਂ ਦੇ ਢੇਰ ਲਾ ਕੇ ਤਬਾਹ ਕਰ ਦਿੱਤੇ ਜਾਂਦੇ ਸਨ। ਗਵੱਈਆਂ ਤੇ ਸਾਜ਼ਿੰਦਿਆਂ ਨੂੰ ਉਸ ਨੇ ਭੁੱਖਮਰੀ ਦਾ ਸ਼ਿਕਾਰ ਬਣਾ ਦਿੱਤਾ।[੨] ਇਕ ਕਥਾ ਇਹ ਵੀ ਪ੍ਰਚਲਿਤ ਹੈ ਕਿ ਔਰੰਗਜ਼ੇਬ ਦੀ ਸੰਗੀਤ-ਦੁਸ਼ਮਣੀ ਤੋਂ ਤੰਗ ਆ ਕੇ ਸੰਗੀਤਕਾਰਾਂ ਨੇ ਸੰਗੀਤ ਦਾ ਜਨਾਜ਼ਾ ਕੱਢਿਆ ਸੀ ਤਾਂ ਕਿ ਉਸ ਨੂੰ ਆਪਣੀ ਗ਼ਲਤੀ ਦਾ ਅਹਿਸਾਸ ਹੋ ਜਾਵੇ। ਪ੍ਰਤੀਕਰਮ ਵਜੋਂ ਔਰੰਗਜ਼ੇਬ ਨੇ ਕਿਹਾ ਸੀ ਕਿ ਇਸ (ਸੰਗੀਤ) ਨੂੰ ਡੂੰਘਾ ਦਫ਼ਨ ਕਰਨਾ ਤਾਂਕਿ ਮੁੜ ਬਾਹਰ ਨਾ ਆ ਜਾਵੇ।

ਜਦ ਔਰੰਗਜ਼ੇਬ ਹਰ ਪਾਸੇ ਬਦਨਾਮ ਹੋ ਗਿਆ ਤਾਂ ਉਸ ਨੇ ਮੁਸਲਮਾਨਾਂ ਨੂੰ ਖੁਸ਼ ਰੱਖਣ ਲਈ ਕਈ ਉਪਾਅ ਸੋਚੇ ਅਤੇ ਮੌਲਵੀਆਂ ਤੋਂ ਸਲਾਹ ਲੈ ਕੇ ਹਿੰਦੂਆਂ ਨੂੰ ਇਸਲਾਮ ਧਰਮ ਗ੍ਰਹਿਣ ਕਰਨ ਲਈ ਮਜਬੂਰ ਕਰਨ ਲੱਗਾ।[੩] 'ਪ੍ਰਾਚੀਨ ਪੰਥ

*ਗਲੀ ਵਿਕਾਸ ਪਬਲਿਕ ਸਕੂਲ, ਮਲੋਟ- ੧੫੨੧੦੭; ਜ਼ਿਲ੍ਹਾ ਸ੍ਰੀ ਮੁਕਤਸਰ ਸਾਹਿਬ। ਮੋ: ੯੩੧੭੭-੬੧੪੧੪

ਪ੍ਰਕਾਸ਼' ਵਿਚ ਔਰੰਗਜ਼ੇਬ ਦੀ ਇਸ ਨੀਤੀ ਦਾ ਵਰਣਨ ਇਸ ਤਰ੍ਹਾਂ ਕੀਤਾ ਗਿਆ ਹੈ:

*ਹਿੰਦੋ ਹਿੰਦੂ ਨਿਰਬੀਜ ਹੋ ਕਰਨੇ।*
*ਸਾਹਿ ਨੌਰੰਗੇ ਜੋ ਲਿਖ ਬਰਨੇ।*
*ਤੁਰਕ ਪ੍ਰਥਮ ਹੋ ਬ੍ਰਾਹਮਣ ਕਰਨੇ।*
*ਔਰ ਹਿੰਦੂ ਕੋ ਪਾਛੇ ਫਰਨੇ।*[੪]

ਇਸ ਤਰ੍ਹਾਂ ਹਿੰਦੂਆਂ ਉੱਪਰ ਔਰੰਗਜ਼ੇਬ ਦੇ ਜ਼ੁਲਮ ਦਾ ਕੁਹਾੜਾ ਤੇਜ਼ ਹੋ ਗਿਆ। ਹਿੰਦੂਆਂ 'ਤੇ ਜਜ਼ੀਆ ਤੇ ਯਾਤਰਾ ਟੈਕਸ ਲਾਇਆ ਗਿਆ ਅਤੇ ਉਨ੍ਹਾਂ ਨੂੰ ਅਨੇਕਾਂ ਹੱਕਾਂ ਤੋਂ ਵਾਂਝਿਆ ਕਰ ਦਿੱਤਾ ਗਿਆ। ਹਿੰਦੂਆਂ ਦੇ ਮੰਦਰ ਢਾਹ ਦਿੱਤੇ ਗਏ ਅਤੇ ਉਨ੍ਹਾਂ ਦੀਆਂ ਧਾਰਮਿਕ ਰਹੁ-ਰੀਤਾਂ 'ਤੇ ਪਾਬੰਦੀ ਲਗਾ ਦਿੱਤੀ ਗਈ। ਇਸ ਤਰ੍ਹਾਂ ਹਿੰਦੂ ਕੌਮ ਭਾਰੀ ਵਿਸ਼ਾਦ ਦਾ ਸ਼ਿਕਾਰ ਹੋ ਗਈ।[੫] ਕੁਝ ਹਿੰਦੂ ਡਰ ਜਾਂ ਲਾਲਚ 'ਚ ਆ ਕੇ ਮੁਸਲਮਾਨ ਬਣ ਗਏ। ਧਰਮ-ਪਰਿਵਰਤਨ ਦਾ ਮੁੱਖ ਕੇਂਦਰ ਕਸ਼ਮੀਰ ਸੀ। ਕਿਹਾ ਜਾਂਦਾ ਹੈ ਕਿ ਰੋਜ਼ਾਨਾ ਸਵਾ ਮਣ ਜੰਞੂ ਲਾਹ ਦਿੱਤੇ ਜਾਂਦੇ ਸਨ। ਇਸ ਤਰ੍ਹਾਂ ਕਸ਼ਮੀਰ ਹਿੰਦੂ ਧਰਮ ਦੀ ਕਤਲਗਾਹ ਬਣ ਗਿਆ।

ਸ਼ਹੀਦੀ ਯਾਤਰਾ

ਜਦ ਕਸ਼ਮੀਰੀ ਪੰਡਤਾਂ ਨੂੰ ਔਰੰਗਜ਼ੇਬ ਦੇ ਅੱਤਿਆਚਾਰਾਂ ਤੋਂ ਕਿਸੇ ਤਰ੍ਹਾਂ ਵੀ ਬਚਾਓ ਦੀ ਆਸ-ਉਮੀਦ ਨਾ ਰਹੀ ਤਾਂ ਉਹ ਕਿਰਪਾ ਰਾਮ ਦੀ ਅਗਵਾਈ 'ਚ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਦਰਬਾਰ 'ਚ ਹਾਜ਼ਰ ਹੋਏ, ਆਪਣੇ ਦੁੱਖ-ਦਰਦ ਦੀ ਵਿੱਥਿਆ ਸੁਣਾਈ ਅਤੇ ਸੁਰੱਖਿਆ ਲਈ ਅਰਜ਼ੋਈ ਕੀਤੀ। ਉਨ੍ਹਾਂ ਦੀ ਫ਼ਰਿਆਦ ਸੁਣ ਕੇ ਗੁਰੂ ਜੀ ਸੋਚਣ ਲੱਗੇ ਕਿ ਇਨ੍ਹਾਂ ਦੇ ਬਚਾਓ ਲਈ ਕਿਸੇ ਮਹਾਨ ਪੁਰਸ਼ ਦੀ ਕੁਰਬਾਨੀ ਦੀ ਲੋੜ ਹੈ। ਜਦ ਇਸ ਗੱਲ ਦਾ ਪਤਾ ੯ ਵਰ੍ਹਿਆਂ ਦੇ ਬਾਲ ਗੋਬਿੰਦ ਰਾਇ ਜੀ (ਸ੍ਰੀ ਗੁਰੂ ਗੋਬਿੰਦ ਸਿੰਘ ਜੀ) ਨੂੰ ਲੱਗਾ ਤਾਂ ਉਹ ਬੜੇ ਸਵੈ-ਵਿਸ਼ਵਾਸ ਤੇ ਨਿਡਰਤਾ ਨਾਲ ਕਹਿਣ ਲੱਗੇ: "ਆਪ ਜੀ ਨਾਲੋਂ ਵੱਡਾ ਪੁਰਸ਼ ਕੌਣ ਹੋ ਸਕਦਾ ਹੈ, ਤੁਸੀਂ ਹੀ ਹਿੰਦੂ ਧਰਮ ਨੂੰ ਬਚਾਓ!" ਇਹ ਸੁਣ ਕੇ ਗੁਰੂ ਜੀ ਨੂੰ ਯਕੀਨ ਹੋ ਗਿਆ ਕਿ ਬਾਲ ਗੋਬਿੰਦ ਜੀ ਗੁਰਿਆਈ ਸੰਭਾਲਣ ਦੇ ਯੋਗ ਹਨ। ਉਨ੍ਹਾਂ ਕਸ਼ਮੀਰੀ ਪੰਡਤਾਂ ਨੂੰ ਦਿਲਾਸਾ ਦੇ ਕੇ ਆਖਿਆ ਕਿ ਜਾ ਕੇ ਬਾਦਸ਼ਾਹ ਨੂੰ ਇਹ ਕਹਿ ਦੇਣ ਕਿ ਜੇਕਰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਮੁਸਲਮਾਨ ਬਣ ਜਾਣ ਤਾਂ ਉਹ ਸਾਰੇ ਮੁਸਲਮਾਨ ਬਣ ਜਾਣਗੇ। ਇਹ ਸੰਦੇਸ਼ ਲੈ ਕੇ ਕਸ਼ਮੀਰੀ ਪੰਡਿਤ ਦਿੱਲੀ ਦੇ ਬਾਦਸ਼ਾਹ ਔਰੰਗਜ਼ੇਬ ਪਾਸ ਪਹੁੰਚੇ ਅਤੇ ਕੁਝ ਸਮੇਂ ਲਈ ਬਾਦਸ਼ਾਹ ਦੇ ਜ਼ੁਲਮ ਤੋਂ ਛੁਟਕਾਰਾ ਪਾਇਆ। ਗੁਰੂ ਸਾਹਿਬ ਨੂੰ ਦਿੱਲੀ ਤੋਂ ਬੁਲਾਵਾ ਆਇਆ ਤਾਂ ਉਹ ਗੁਰਿਆਈ ਗੋਬਿੰਦ ਰਾਇ ਜੀ ਨੂੰ ਸੰਭਾਲ ਕੇ ਆਪ ਦੀਵਾਨ ਮਤੀ ਦਾਸ, ਭਾਈ ਦਿਆਲਾ ਜੀ, ਭਾਈ ਸਤੀ ਦਾਸ ਤੇ ਭਾਈ ਜੈਤਾ ਜੀ ਨੂੰ ਨਾਲ ਲੈ ਕੇ ਜਥੇ ਦੇ ਰੂਪ 'ਚ ਸ੍ਰੀ ਅਨੰਦਪੁਰ ਸਾਹਿਬ ਤੋਂ ਰਵਾਨਾ ਹੋ ਗਏ।

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਆਪਣੇ ਸਿੱਖਾਂ ਸਮੇਤ ਸਿੱਧਾ ਦਿੱਲੀ ਜਾਣ ਦੀ ਥਾਂ ਰਸਤੇ 'ਚ ਸਿੱਖ ਸੰਗਤ ਤੇ ਹੋਰ ਲੋਕਾਂ ਨੂੰ ਉਪਦੇਸ਼ ਦਿੰਦੇ ਹੋਏ, ਧੀਰਜ ਬੰਨ੍ਹਾਉਂਦੇ ਹੋਏ ਜਾ ਰਹੇ ਸਨ ਅਤੇ ਇਸ ਤਰ੍ਹਾਂ ਉਨ੍ਹਾਂ ਨੂੰ ਦਿੱਲੀ ਪਹੁੰਚਣ 'ਚ ਕੁਝ ਸਮਾਂ ਲੱਗ

ਗਿਆ। ਔਰੰਗਜ਼ੇਬ ਨੂੰ ਸ਼ੱਕ ਹੋ ਗਿਆ ਕਿ ਗੁਰੂ ਜੀ ਕਿਧਰੇ ਫ਼ਰਾਰ ਨਾ ਹੋ ਜਾਣ। ਬਾਦਸ਼ਾਹ ਦੇ ਹੁਕਮ ਅਨੁਸਾਰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਤੇ ਸਾਥੀ ਸਿੰਘਾਂ ਨੂੰ ਆਗਰੇ ਨੇੜੇ ਹੀ ਬੰਦੀ ਬਣਾ ਲਿਆ ਗਿਆ।

ਮਹਾਨ ਸ਼ਖ਼ਸੀਅਤ

ਔਰੰਗਜ਼ੇਬ ਨੇ ਗੁਰੂ ਸਾਹਿਬ ਨੂੰ ਇਸਲਾਮ ਕਬੂਲ ਕਰਨ ਲਈ ਬਹੁਤ ਪ੍ਰੇਰਿਆ, ਦਲੀਲਬਾਜ਼ੀ ਕੀਤੀ ਪਰ ਨਾਕਾਮ ਰਿਹਾ। ਫਿਰ ਕੋਈ ਕਰਾਮਾਤ ਵਿਖਾਉਣ ਲਈ ਆਖਿਆ ਪਰ ਗੁਰੂ ਜੀ ਨੇ ਅਜਿਹਾ ਨਾ ਕੀਤਾ। ਆਪਣੀ ਇਸ ਅਸਫਲਤਾ ਤੋਂ ਬਾਅਦ ਗੁਰੂ ਜੀ ਤੇ ਸਾਥੀ ਸਿੱਖਾਂ ਨੂੰ ਕਸ਼ਟ ਦੇਣੇ ਸ਼ੁਰੂ ਕਰ ਦਿੱਤੇ। ਗੁਰੂ ਜੀ ਨੂੰ ਤੰਗ ਪਿੰਜਰੇ ਵਿਚ ਬੰਦੀ ਬਣਾ ਕੇ ਰੱਖਿਆ ਗਿਆ। ਉਨ੍ਹਾਂ ਦੇ ਨਾਲ ਆਏ ਸਿੱਖਾਂ ਵਿੱਚੋਂ ਭਾਈ ਦਿਆਲਾ ਜੀ ਨੂੰ ਜਿਉਂਦਿਆਂ ਦੇਗ ਵਿਚ ਉਬਾਲਿਆ ਗਿਆ; ਭਾਈ ਮਤੀ ਦਾਸ ਨੂੰ ਆਰੇ ਨਾਲ ਚੀਰਿਆ ਗਿਆ ਤੇ ਭਾਈ ਸਤੀ ਦਾਸ ਜੀ ਨੂੰ ਰੂੰ ਵਿਚ ਸਾੜ ਕੇ ਸ਼ਹੀਦ ਕਰ ਦਿੱਤਾ ਗਿਆ। ਅੰਤ 'ਚ ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਸੀਸ ਸ਼ਾਹੀ ਹੁਕਮ ਨਾਲ ਜਲਾਲੂ ਦੀਨ ਨਾਂ ਦੇ ਜੱਲਾਦ ਨੇ ਧੜ ਨਾਲੋਂ ਵੱਖ ਕਰ ਦਿੱਤਾ। ਧਰਮ ਹੇਤ ਸੀਸ ਦੇਣ ਦਾ ਇਹ ਸ਼ਹੀਦੀ ਸਾਕਾ ਮੱਘਰ ਸੁਦੀ ੫, ਬਿਕ੍ਰਮੀ ੧੭੩੨ ਮੁਤਾਬਿਕ ੧੧ ਨਵੰਬਰ ੧੬੭੫ ਈਸਵੀ ਨੂੰ ਹੋਇਆ। ਇਸ ਨਾਲ ਸਾਰੇ ਪਾਸੇ ਹਾਹਾਕਾਰ ਮੱਚ ਗਈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਕਥਨ ਅਨੁਸਾਰ:

*ਠੀਕਰਿ ਫੋਰਿ ਦਿਲੀਸਿ ਸਿਰਿ ਪ੍ਰਭ ਪੁਰ ਕੀਯਾ ਪਯਾਨ॥*
*ਤੇਗ ਬਹਾਦਰ ਸੀ ਕ੍ਰਿਆ ਕਰੀ ਨ ਕਿਨਹੂੰ ਆਨ॥੧੫॥*
*ਤੇਗ ਬਹਾਦਰ ਕੇ ਚਲਤ ਭਯੋ ਜਗਤ ਕੋ ਸੋਕ॥*
*ਹੈ ਹੈ ਹੈ ਸਭ ਜਗ ਭਯੋ ਜੈ ਜੈ ਜੈ ਸੁਰ ਲੋਕ॥੧੬॥* *(ਬਚਿਤ੍ਰ ਨਾਟਕ)*

ਦਿੱਲੀ 'ਚ ਜਿਸ ਥਾਂ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਨੂੰ ਸ਼ਹੀਦ ਕੀਤਾ ਗਿਆ ਉਸ ਥਾਂ, ਚਾਂਦਨੀ ਚੌਂਕ 'ਚ ਗੁਰਦੁਆਰਾ 'ਸੀਸ ਗੰਜ ਸਾਹਿਬ' ਬਣਿਆ ਹੋਇਆ ਹੈ। ਕਿਹਾ ਜਾਂਦਾ ਹੈ ਕਿ ਜਿਸ ਦਿਨ, ਜਿਸ ਵੇਲੇ ਗੁਰੂ ਜੀ ਨੂੰ ਸ਼ਹੀਦ ਕੀਤਾ ਗਿਆ ਤਾਂ ਉਸ ਵੇਲੇ ਦਿੱਲੀ 'ਚ ਜ਼ੋਰਦਾਰ ਹਨ੍ਹੇਰੀ ਆਈ ਅਤੇ ਸਾਰਾ ਅਸਮਾਨ ਖ਼ੂਨ ਵਰਗਾ ਲਾਲ ਹੋ ਗਿਆ। ਗੁਰੂ ਜੀ ਦਾ ਇਕ ਸ਼ਰਧਾਲੂ ਸਿੱਖ ਭਾਈ ਜੈਤਾ ਬੜੀ ਸਿਆਣਪ ਨਾਲ ਗੁਰੂ ਜੀ ਦਾ ਸੀਸ ਲੈ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪਾਸ ਸ੍ਰੀ ਅਨੰਦਪੁਰ ਸਾਹਿਬ ਪਹੁੰਚ ਗਿਆ। ਭਾਈ ਜੈਤਾ ਰੰਘਰੇਟਾ ਸਿੱਖ ਸੀ। ਦਸਮੇਸ਼ ਪਿਤਾ ਜੀ ਨੇ ਉਸ ਨੂੰ ਬੜੇ ਪਿਆਰ ਨਾਲ ਛਾਤੀ ਨਾਲ ਲਾ ਲਿਆ ਅਤੇ ਆਖਿਆ: "ਰੰਘਰੇਟਾ ਗੁਰੂ ਕਾ ਬੇਟਾ!" ਗੁਰੂ ਜੀ ਤੇ ਸਿੱਖ ਸੰਗਤ ਵੱਲੋਂ ਸ਼ਰਧਾ ਤੇ ਸਤਿਕਾਰ ਨਾਲ 'ਸੀਸ' ਦਾ ਅੰਤਮ ਸਸਕਾਰ ਕਰ ਦਿੱਤਾ ਗਿਆ। ਹੁਣ ਇਸ ਥਾਂ ਗੁਰਦੁਆਰਾ 'ਸੀਸ ਗੰਜ ਸਾਹਿਬ' ਸੁਸ਼ੋਭਿਤ ਹੈ।

ਇਕ ਸ਼ਰਧਾਲੂ ਸਿੱਖ, ਭਾਈ ਲੱਖੀ ਸ਼ਾਹ ਵਣਜਾਰਾ ਜਾਨ ਦੀ ਪਰਵਾਹ ਨਾ ਕਰਦਾ ਹੋਇਆ ਪਹਿਰੇਦਾਰਾਂ ਦੀ ਨਜ਼ਰ ਤੋਂ ਬਚ ਕੇ ਗੁਰੂ ਜੀ ਦੇ ਧੜ ਨੂੰ ਕੱਪੜੇ 'ਚ ਲਪੇਟ ਕੇ ਆਪਣੇ ਘਰ ਲੈ ਆਇਆ ਅਤੇ ਬੜੇ ਅਦਬ ਨਾਲ ਪਲੰਘ ਉੱਪਰ ਪਾ ਕੇ ਆਪਣੇ ਘਰ

ਨੂੰ ਅੱਗ ਲਾ ਦਿੱਤੀ ਤਾਂ ਕਿ ਕਿਸੇ ਨੂੰ ਸ਼ੱਕ ਨਾ ਪਵੇ। ਦੂਜੇ ਦਿਨ ਅਸਥੀਆਂ ਇਕੱਤਰ ਕਰ ਕੇ ਇਕ ਗਾਗਰ ਵਿਚ ਪਾ ਲਈਆਂ ਅਤੇ ਗਾਗਰ ਧਰਤੀ 'ਚ ਦਫ਼ਨਾ ਦਿੱਤੀ। ਦਿੱਲੀ 'ਚ, ਇਸ ਥਾਂ 'ਤੇ ਗੁਰਦੁਆਰਾ 'ਰਕਾਬ ਗੰਜ ਸਾਹਿਬ' ਬਣਿਆ ਹੋਇਆ ਹੈ।

ਸ਼ਹਾਦਤ ਦੀ ਵਿਲੱਖਣਤਾ

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੀ ਇਹ ਸ਼ਹਾਦਤ ਕਈ ਪੱਖਾਂ ਤੋਂ ਮਹਾਨ ਤੇ ਵਿਲੱਖਣ ਹੈ। ਸਭ ਤੋਂ ਅਹਿਮ ਗੱਲ ਤਾਂ ਇਹ ਹੈ ਕਿ ਆਮ ਤੌਰ 'ਤੇ ਕਾਤਲ ਮਕਤੂਲ ਪਾਸ ਜਾਂਦਾ ਹੈ ਪਰੰਤੂ ਗੁਰੂ ਸਾਹਿਬ ਆਪ ਸ਼ਹਾਦਤ ਲਈ ਦਿੱਲੀ ਗਏ ਅਤੇ ਉੱਥੇ ਜਾ ਕੇ ਆਪਣੇ ਸਰੀਰ ਦਾ ਠੀਕਰਾ ਔਰੰਗਜ਼ੇਬ ਦੀ ਜ਼ਾਲਮ ਸਰਕਾਰ 'ਤੇ ਭੰਨਿਆ।

ਸਿੱਖ ਵਿਦਵਾਨ ਪ੍ਰੋ. ਸਤਿਬੀਰ ਸਿੰਘ ਨੇ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਸ਼ਹੀਦੀ ਦੀ ਤੁਲਨਾ ਇਕ ਮਿਥਿਹਾਸਿਕ ਪੰਛੀ ਫੀਨਿਕਸ ਨਾਲ ਕੀਤੀ ਹੈ।[੬] ਜਿਹੜਾ ਅਸਮਾਨ ਵਿਚ ਬੜਾ ਮਿੱਠਾ ਰਾਗ ਅਲਾਪਦਾ ਹੈ। ਅਖੀਰ 'ਚ ਆਪ ਹੀ ਤੀਲਾ-ਤੀਲਾ ਜੋੜ ਕੇ ਚਿਖਾ ਤਿਆਰ ਕਰ ਲੈਂਦਾ ਹੈ ਅਤੇ ਗੀਤ ਗਾਉਂਦਿਆਂ ਉਸ ਨੂੰ ਅੱਗ ਲਾ ਲੈਂਦਾ ਹੈ। ਠੀਕ ਇਉਂ ਹੀ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਸਾਰੀ ਉਮਰ 'ਗੀਤ ਗੋਬਿੰਦ' ਗਾਉਂਦਿਆਂ ਗੁਜ਼ਾਰੀ ਅਤੇ ਅਖ਼ੀਰ 'ਚ ਆਪ ਹੀ ਸ਼ਹਾਦਤ ਦੇਣ ਲਈ ਦਿੱਲੀ ਵੱਲ ਨੂੰ ਤੁਰ ਪਏ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਕਥਨ ਅਨੁਸਾਰ :

*ਤਿਲਕ ਜੰਞੂ ਰਾਖਾ ਪ੍ਰਭ ਤਾ ਕਾ॥ ਕੀਨੋ ਬਡੋ ਕਲੂ ਮਹਿ ਸਾਕਾ॥*
*ਸਾਧਨ ਹੇਤਿ ਇਤੀ ਜਿਨਿ ਕਰੀ॥ ਸੀਸੁ ਦੀਆ ਪਰ ਸੀ ਨ ਉਚਰੀ॥੧੩॥*
*ਧਰਮ ਹੇਤ ਸਾਕਾ ਜਿਨਿ ਕੀਆ॥ ਸੀਸੁ ਦੀਆ ਪਰ ਸਿਰਰੁ ਨ ਦੀਆ॥*
*ਨਾਟਕ ਚੇਟਕ ਕੀਏ ਕੁਕਾਜਾ॥ ਪ੍ਰਭ ਲੋਗਨ ਕਹ ਆਵਤ ਲਾਜਾ॥੧੪॥*
*ਦੋਹਰਾ ॥*
*ਠੀਕਰਿ ਫੋਰਿ ਦਿਲੀਸਿ ਸਿਰਿ ਪ੍ਰਭ ਪੁਰ ਕੀਯਾ ਪਯਾਨ॥*
*ਤੇਗ ਬਹਾਦਰ ਸੀ ਕ੍ਰਿਆ ਕਰੀ ਨ ਕਿਨਹੂੰ ਆਨ॥੧੫॥* *(ਬਚਿਤ੍ਰ ਨਾਟਕ)*

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਤਿਲਕ ਜੰਞੂ ਤੋਂ ਇਨਕਾਰ ਕੀਤਾ ਸੀ। ਦਰਅਸਲ, ਮੁੱਦਾ 'ਤਿਲਕ ਜੰਞੂ' ਦਾ ਨਹੀਂ ਸੀ, ਧਰਮ ਦੀ ਅਜ਼ਾਦੀ ਦਾ ਸੀ, ਪਾਠ-ਪੂਜਾ ਦੀ ਖੁੱਲ੍ਹ ਦਾ ਸੀ। ਜ਼ੁਲਮ-ਜਬਰ ਦੀ ਵਿਰੋਧਤਾ ਦਾ ਸੀ। ਪੰਜਾਬੀ ਸ਼ਾਇਰ ਸ. ਸ. ਮੀਸ਼ਾ ਨੇ ਖ਼ੂਬ ਕਿਹਾ ਹੈ:

*ਗੁਰੂ ਨੇ ਦੱਸਿਆ ਸਾਨੂੰ, ਹੈ ਬਣ ਕੇ ਸ੍ਰਿਸ਼ਟੀ ਦੀ ਚਾਦਰ।*
*ਧਰਮ ਸਾਰੇ ਪਵਿੱਤਰ ਨੇ, ਕਰੋ ਹਰ ਧਰਮ ਦਾ ਆਦਰ।*
*... ... ... ...*
*ਬਣੀ ਹੁੰਦੀ ਅਜਿਹੀ ਭੀੜ ਜੇ ਸੁੰਨਤ ਨਮਾਜ਼ ਉੱਤੇ।*
*ਜਾਂ ਲਗਦੀ ਰੋਕ ਕਿਧਰੇ ਵੀ ਅਜ਼ਾਨਾਂ ਦੀ ਅਵਾਜ਼ ਉੱਤੇ।*
*ਗੁਰੂ ਨੇ ਤਦ ਵੀ ਏਦਾਂ ਹੀ ਦੁਖੀ ਦੀ ਪੀੜ ਹਰਨੀ ਸੀ।*
*ਸੀ ਦੇਣਾ ਸੀਸ ਏਦਾਂ ਹੀ, ਨਾ ਮੁਖ ਤੋਂ ਸੀ ਉਚਰਨੀ ਸੀ।*[੭]

ਡਾ. ਅਤਰ ਸਿੰਘ ਦੇ ਕਥਨ ਅਨੁਸਾਰ: "ਆਪਣੇ ਮਜ਼੍ਹਬ ਦੀ ਪਾਲਨਾ ਹਿੱਤ ਆਪਣੀ ਜਾਨ ਵਾਰ ਦੇਣੀ ਤੇ ਆਪਣੇ ਦੇਸ਼ ਦੀ ਰੱਖਿਆ ਲਈ ਮੌਤ ਕਬੂਲ ਕਰ ਲੈਣੀ ਵੀ ਕੋਈ ਘੱਟ ਆਤਮਿਕ ਸੂਰਮਗਤੀ ਦੀ ਗੱਲ ਨਹੀਂ, ਪਰ ਕਿਸੇ ਦੂਜੇ ਮਜ਼੍ਹਬ ਦੀ ਰਾਖੀ ਲਈ ਆਪਾ ਨਿਛਾਵਰ ਕਰ ਦੇਣਾ ਤਾਂ ਆਪਣੇ ਆਪੇ ਦੇ ਹਰ ਵਿਸਥਾਰ ਨੂੰ ਉਲੰਘ ਕੇ ਸਮੁੱਚੀ ਮਾਨਵਤਾ ਜਿੱਡਾ ਵਿਸ਼ਾਲ ਹੋ ਜਾਣਾ ਹੈ।"[੮] ਇਸ ਸ਼ਹਾਦਤ ਨੇ ਜ਼ਮੀਰ ਦੀ ਅਜ਼ਾਦੀ ਦੀ ਰੱਖਿਆ ਲਈ ਰਾਹ ਪੱਧਰਾ ਕੀਤਾ। ਪ੍ਰਸਿੱਧ ਇਤਿਹਾਸਕਾਰ ਡਾ. ਜ. ਸ. ਗਰੇਵਾਲ ਦੇ ਵਿਚਾਰ ਅਨੁਸਾਰ: "ਗੁਰੂ ਤੇਗ ਬਹਾਦਰ ਜੀ ਨੇ ਗੁਰੂ ਗੋਬਿੰਦ ਸਿੰਘ ਜੀ ਦੀ ਪ੍ਰਾਪਤੀ ਤੇ ਕਾਮਯਾਬੀ ਲਈ ਰਾਹ ਬਣਾਇਆ ਜਿਸ ਦੇ ਸਿੱਟੇ ਵਜੋਂ ਹੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸਿੱਖ ਪੰਥ ਨੂੰ ਇਕ ਨਵੀਂ ਏਕਤਾ ਪ੍ਰਦਾਨ ਕੀਤੀ ਅਤੇ ਉਸ ਨੂੰ ਸਮੇਂ ਦੀ ਸਰਕਾਰ ਵਿਰੁੱਧ ਆਪਣੀ ਜ਼ਮੀਰ ਦੀ ਅਵਾਜ਼ ਦੀ ਰਾਖੀ ਕਰਨ ਦੇ ਯੋਗ ਬਣਾਇਆ। ਅਠਾਰ੍ਹਵੀਂ ਸਦੀ ਦੌਰਾਨ ਸਿੱਖਾਂ ਦੁਆਰਾ ਹਾਸਲ ਕੀਤੀ ਰਾਜਨੀਤਿਕ ਅਜ਼ਾਦੀ ਜ਼ਮੀਰ ਦੀ ਅਜ਼ਾਦੀ ਦਾ ਹੀ ਤਰਕਸ਼ੀਲ ਅਤੇ ਇਤਿਹਾਸਿਕ ਵਿਕਾਸ ਸੀ ਜਿਸ ਦੀ ਰਾਖੀ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਕੀਤੀ ਅਤੇ ਜਿਸ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸੰਭਵ ਬਣਾਇਆ।"[੯]

ਕੁੱਲ ਮਿਲਾ ਕੇ ਕਿਹਾ ਜਾ ਸਕਦਾ ਹੈ ਕਿ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੀ ਅਦੁੱਤੀ ਸ਼ਹਾਦਤ ਦੇ ਫਲਸਰੂਪ ਸਿੱਖ ਜਗਤ 'ਚ ਰੋਸ ਤੇ ਰੋਹ ਦੀ ਜਵਾਲਾ ਭੜਕ ਉੱਠੀ। ਧਰਮ ਦੀ ਰੱਖਿਆ ਲਈ ਤੇ ਜ਼ੁਲਮ ਦੇ ਨਾਸ਼ ਲਈ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਰਹਿਨੁਮਾਈ ਹੇਠ ਖੜਗ ਤੇ ਖੰਡਾ ਲੈ ਕੇ ਸਿਰਲੱਥ ਸਿੰਘ ਸੂਰਮੇ ਰਣਭੂਮੀ 'ਚ ਆਉਣ ਲੱਗੇ। ਉਹ ਸ਼ਮਸ਼ੀਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਹੱਥ ਆ ਗਈ ਜਿਸ ਲਈ ਫੌਲਾਦ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਤਿਆਰ ਕੀਤਾ ਸੀ।[੧੦] ਸਿੱਖੀ ਦਾ 'ਸੰਤ' ਸਰੂਪ ਪੂਰੀ ਤਰ੍ਹਾਂ 'ਸੰਤ-ਸਿਪਾਹੀ' ਦੇ ਸਰੂਪ 'ਚ ਰੂਪਾਂਤ੍ਰਿਤ ਹੋ ਗਿਆ। ਖਾਲਸਾ ਪੰਥ ਦੀ ਸਿਰਜਨਾ ਲਈ ਆਧਾਰ-ਭੂਮੀ ਤਿਆਰ ਹੋ ਗਈ ਅਤੇ ਮੁਗ਼ਲ ਸਾਮਰਾਜ ਦੀਆਂ ਜੜ੍ਹਾਂ ਖੋਖਲੀਆਂ ਹੋਣ ਲੱਗੀਆਂ।

ਹਵਾਲੇ :


੧. J.N. Sarkar, *Aurangzab,* p.111.

੨. S.M. Latif, *History of Punjab,* p. 175-76.

੩. Maucauliffi, *Life of Guru Teg Bahader,* p. 39.

੪. ਰਤਨ ਸਿੰਘ (ਭੰਗੂ), *ਪ੍ਰਾਚੀਨ ਪੰਥ ਪ੍ਰਕਾਸ਼*, ਸਫ਼ਾ ੩੬.

੫. Prof. Puran Singh, *The Ten Masters,* p. 92.

੬. *ਸਾਡਾ ਇਤਿਹਾਸ*, ਸਫ਼ਾ ੨੬੩.

੭. *ਪ੍ਰੀਤਲੜੀ*, ਦਸੰਬਰ ੧੯੭੫, ਸਫ਼ਾ ੫੧.

੮. *ਉਹੀ*, ਸਫ਼ਾ ੧੯.

੯. *ਉਹੀ*, ਸਫ਼ਾ ੨੫.

੧੦. Sir, Gokal Chand Narang, *Transformation of Sikhism, p. 17.*

# ਸਾਕਾ ਸਰਹਿੰਦ

*-ਪ੍ਰੋ. ਕਿਰਪਾਲ ਸਿੰਘ ਬਡੂੰਗਰ**

ਇਤਿਹਾਸ ਗਵਾਹ ਹੈ ਕਿ ਸੰਸਾਰ ਵਿਚ ਹਰੇਕ ਕ੍ਰਾਂਤੀ ਕੁਰਬਾਨੀ ਦੀ ਮੰਗ ਕਰਦੀ ਹੈ ਤੇ ਸੰਪੂਰਨ ਕ੍ਰਾਂਤੀ ਉਸ ਤੋਂ ਵੀ ਵਡੇਰੀ ਕੁਰਬਾਨੀ ਮੰਗਦੀ ਹੈ। ਤਾਰੀਖ਼ਾਂ ਦੀ ਤਵਾਰੀਖ਼ ਹੈ ਕਿ ਜਿੰਨੀਆਂ ਵੱਡੀਆਂ ਕੁਰਬਾਨੀਆਂ ਤੇ ਸੰਘਰਸ਼ ਰਹੇ ਉਨ੍ਹੀਆਂ ਹੀ ਵੱਡੀਆਂ ਜਿੱਤਾਂ ਦੇ ਤਮਗੇ ਜਿੱਤਣ ਵਾਲੇ ਸੂਰਬੀਰਾਂ ਤੇ ਜੁਝਾਰੂਆਂ ਦੀਆਂ ਹਿੱਕਾਂ 'ਤੇ ਸੱਜਦੇ ਰਹੇ। ਅਜਿਹਾ ਹੀ ਇਕ ਜਾਨਾਂ ਹੂਲ ਕੇ ਲੜਿਆ ਗਿਆ ਸੰਪੂਰਨ ਕ੍ਰਾਂਤੀ ਲਈ ਸਿੱਖ ਸੰਘਰਸ਼ ਸੀ ਜਿਸ ਨੂੰ "ਬਾਬੇ ਕਿਆਂ ਅਤੇ ਬਾਬਰ ਕਿਆਂ" ਵਿਚਕਾਰ ਹੋਏ ਸੰਘਰਸ਼ ਵਜੋਂ ਜਾਣਿਆ ਜਾਂਦਾ ਹੈ। ਇਸ ਸੰਘਰਸ਼ ਵਿਚ ਗੁਰੂ ਸਾਹਿਬਾਨ, ਗੁਰੂ-ਪਰਵਾਰਾਂ ਅਤੇ ਗੁਰੂ ਖਾਲਸਾ ਜੀ ਨੇ *"ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ॥ ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ॥"* ਅਤੇ *"ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ ਹੁਕਮਿ ਮੰਨਿਐ ਪਾਈਐ।"* ਦੇ ਅਦੁੱਤੀ ਅਤੇ ਨਿਵੇਕਲੇ ਸਿਧਾਂਤ ਅਨੁਸਾਰ ਸਰਅੰਜਾਮ ਦਿੱਤਾ। ਇਸ ਲੰਮੇ ਧੁੰਦ-ਰੋਲਵੇਂ ਧਰਮ-ਯੁੱਧ ਵਿਚ ਭਾਵੇਂ ਖਾਲਸਾ ਪੰਥ ਨੂੰ ਆਪਣਾ ਜਾਹੋ-ਜਲਾਲ, ਸਿੱਦਕ ਅਤੇ ਮਹਾਨ ਸਿਧਾਂਤ ਕਾਇਮ ਰੱਖਣ ਲਈ ਬੜੀਆਂ ਭਾਰੀਆਂ ਕੁਰਬਾਨੀਆਂ ਕਰਨੀਆਂ ਪਈਆਂ, ਪਰ ਇਸ ਸੰਘਰਸ਼ ਨੇ ਭਾਰਤੀ ਜਨਸਮੂਹ ਨੂੰ ਜਹਾਲਤ ਤੇ ਜਲਾਲਤ ਭਰਪੂਰ ਅਪਮਾਨਜਨਕ ਜ਼ਿੰਦਗੀ ਵਿੱਚੋਂ ਕੱਢ ਕੇ, ਭਾਰਤ ਵਾਸੀਆਂ ਦੀ ਗ਼ੁਲਾਮ ਜ਼ਮੀਰ ਨੂੰ ਅਜ਼ਾਦ ਕਰਵਾ ਕੇ, ਇਕ ਨਰੋਆ, ਸੰਤੁਲਿਤ, ਮਨੁੱਖੀ ਬਰਾਬਰੀ, ਸਾਂਝੀਵਾਲਤਾ, ਗੈਰਤ, ਗੌਰਵ ਅਤੇ ਅਣਖ ਭਰਪੂਰ ਜੀਵਨ ਬਖਸ਼ ਕੇ ਸਰਬਪੱਖੀ ਕ੍ਰਾਂਤੀ ਦਾ ਮੁੱਢ ਬੰਨ੍ਹਿਆ। ਅਸਲ ਵਿਚ ਇਹ ਸਤਿਆਚਾਰ ਅਤੇ ਅੱਤਿਆਚਾਰ, ਸਬਰ ਅਤੇ ਜਬਰ ਵਿਚਕਾਰ ਲਾਮਿਸਾਲ ਲੰਮਾ ਸੰਘਰਸ਼ ਸੀ।

ਇਸੇ ਲਾਮਿਸਾਲ ਸੰਘਰਸ਼ ਦੇ ਅੰਤਰਗਤ ਇਕ ਸਾਕਾ ਉਹ ਵੀ ਆਉਂਦਾ ਹੈ, ਜਿਸ ਨੇ ਸਮੁੱਚੀ ਮਾਨਵਤਾ ਨੂੰ ਹਲੂਣ ਕੇ ਰੱਖ ਦਿੱਤਾ। ਇਹ ਸਾਕਾ ਸੰਮਤ ੧੭੬੧ ਬਿਕ੍ਰਮੀ ਦਾ ਹੈ ਜੋ ੬-੭ ਪੋਹ ਦੀ ਰਾਤ ਨੂੰ ਅਰੰਭ ਹੋਇਆ, ਜਦੋਂ ਮਾਤਾ ਗੁਜਰੀ ਜੀ ਆਪਣੇ ਦੋ ਮਸੂਮ ਪੋਤਰਿਆਂ--ਬਾਬਾ ਜ਼ੋਰਾਵਰ ਸਿੰਘ ਜੀ, ਬਾਬਾ ਫਤਿਹ ਸਿੰਘ ਜੀ ਸਮੇਤ ਸਰਸਾ ਨਦੀ ਲਾਗੇ ਪਏ ਪਰਵਾਰ ਵਿਛੋੜੇ ਵਿਚ ਸਰਬੰਸਦਾਨੀ ਦਸਮ ਪਿਤਾ ਤੋਂ ਵੱਖ ਹੋ ਕੇ ਕਿਸੇ ਓਝੜ ਰਾਹੇ ਪੈ ਗਏ। ਹਕੀਮ ਅਲਹ ਯਾਰ ਖਾਂ 'ਜੋਗੀ' ਇਉਂ ਲਿਖਦੇ ਹਨ:

ਜ਼ੋਰਾਵਰ ਔਰ ਫ਼ਤਹ ਜੋ ਦਾਦੀ ਕੇ ਸਾਥ ਥੇ।
ਦਾਯੇਂ ਕੀ ਜਗਹ ਚਲ ਦਿਏ ਵੁਹ ਬਾਯੇਂ ਹਾਥ ਥੇ।

ਪੋਹ ਦੀ ਠੰਡੀ ਠਾਰ ਰਾਤ ਤੇ ਬਿਖੜੇ ਪੈਂਡੇ ਦੌਰਾਨ ਮਾਤਾ ਜੀ ਨੂੰ ਗੁਰੂ-ਘਰ ਦਾ

**ਸਾਬਕਾ ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ। ਮੋ: +੯੧੯੯੧੫੮-੦੫੧੦੦*

ਰਸੋਈਆ ਗੰਗੂ ਮਿਲ ਗਿਆ। ਉਹ ਮਾਤਾ ਜੀ ਅਤੇ ਦੋਹਾਂ ਛੋਟੇ ਸਾਹਿਬਜ਼ਾਦਿਆਂ ਨੂੰ ਜੋ ਕਿ ਉਸ ਸਮੇਂ ਮਾਤਾ ਜੀ ਦੇ ਨਾਲ ਹੀ ਸਨ, ਆਪਣੇ ਪਿੰਡ ਸਹੇੜੀ (ਖੇੜੀ) ਵਿਖੇ ਆਪਣੇ ਘਰ ਲੈ ਗਿਆ ਪਰੰਤੂ ਜਿਵੇਂ ਕਿ ਮਨੁੱਖ ਦੀ ਲਾਲਚੀ ਬਿਰਤੀ ਹੁੰਦੀ ਹੈ, ਉਸੇ ਪ੍ਰਕਾਰ ਘਰ ਜਾ ਕੇ ਗੰਗੂ ਦਾ ਮਨ ਬੇਈਮਾਨ ਹੋ ਗਿਆ। ਉਸ ਨੇ ਮਾਤਾ ਜੀ ਦਾ ਧਨ ਅਤੇ ਹੋਰ ਵਸਤਾਂ ਚੁਰਾ ਲਈਆਂ ਅਤੇ ਸੂਬਾ-ਸਰਹੰਦ ਤੋਂ ਚੰਗਾ-ਚੋਖਾ ਇਨਾਮ ਪ੍ਰਾਪਤ ਕਰਨ ਦੀ ਨੀਅਤ ਨਾਲ ਮੋਰਿੰਡੇ ਦੇ ਥਾਣੇਦਾਰ ਜਾਨੀ ਖਾਂ-ਮਾਨੀ ਖਾਂ ਨੂੰ ਖ਼ਬਰ ਦੇ ਕੇ ਸਾਹਿਬਜ਼ਾਦਿਆਂ ਅਤੇ ਮਾਤਾ ਗੁਜਰੀ ਜੀ ਨੂੰ ਗ੍ਰਿਫ਼ਤਾਰ ਕਰਵਾ ਦਿੱਤਾ। ਮੋਰਿੰਡੇ ਦੇ ਥਾਣੇਦਾਰ ਨੇ ਮਾਤਾ ਜੀ ਤੇ ਛੋਟੇ ਸਾਹਿਬਜ਼ਾਦਿਆਂ ਨੂੰ ੯ ਪੋਹ, ੧੭੬੧ ਬਿਕ੍ਰਮੀ ਨੂੰ ਸੂਬਾ-ਸਰਹੰਦ ਦੇ ਹਵਾਲੇ ਕਰ ਦਿੱਤਾ। ਇਹ ਉਹ ਗੰਗੂ ਸੀ, ਜੋ ਦਸਮੇਸ਼ ਪਿਤਾ ਜੀ ਦੇ ਗ੍ਰਿਹਿ ਵਿਖੇ ੧੬ ਸਾਲ ਤੋਂ ਵੱਧ ਸਮਾਂ ਰਸੋਈਏ ਦੀ ਸੇਵਾ ਨਿਭਾਉਂਦਾ ਰਿਹਾ ਸੀ ਅਤੇ ਗੁਰੂ-ਘਰ ਦਾ ਵਿਸ਼ਵਾਸ-ਪਾਤਰ ਮੰਨਿਆ ਜਾਂਦਾ ਸੀ। ਵਕਤ ਦਾ ਹੇਰਫੇਰ ਸੀ ਕਿ ਉਹੀ ਹੁਣ ਵਿਸ਼ਵਾਸਘਾਤੀ ਅਤੇ ਬੇਈਮਾਨ ਹੋ ਨਿੱਬੜਿਆ ਸੀ। ਮੁਹੰਮਦ ਇਕਬਾਲ ਅਜਿਹੀ ਹਵਸੀ ਜ਼ਹਿਨੀਅਤ ਵਾਲੇ ਅਕ੍ਰਿਤਘਣ ਬੰਦਿਆਂ ਬਾਰੇ ਠੀਕ ਹੀ ਬਿਆਨ ਕਰਦੇ ਹਨ:

*ਹਵਸ ਮੇਂ ਲੋਗ ਵਫ਼ਾ ਕੋ ਬੇਚ ਦੇਤੇ ਹੈਂ।*
ਖ਼ੁਦਾ ਕੇ ਘਰ ਕੋ ਤੋ ਕਿਆ, ਵੇ ਖ਼ੁਦਾ ਕੋ ਹੀ ਬੇਚ ਦੇਤੇ ਹੈਂ।"

ਹਕੀਮ ਅਲਹ ਯਾਰ ਖਾਂ ਜੋਗੀ ਰਹਿਮਾਨੀ ਵੀ ਗੰਗੂ ਦੀ ਇਸ ਘਿਨਾਉਣੀ ਕਾਰਵਾਈ ਨੂੰ ਇਉਂ ਨਿੰਦਦਾ ਹੈ:

*ਬਦਜ਼ਾਤ ਬਦ-ਸਿਫ਼ਾਤ ਵੁਹ ਗੰਗੂ ਨਮਕ-ਹਰਾਮ,*
*ਟੁਕੜੋਂ ਪ: ਸਤਗੁਰੂ ਕੇ ਜੋ ਪਲਤਾ ਰਹਾ ਮੁਦਾਮ*
*ਘਰ ਲੇ ਕੇ ਸ਼ਾਹਜ਼ਾਦੋਂ ਕੋ ਆਯਾ ਜੋ ਬਦਲਗਾਮ*
*ਥਾ ਜ਼ਰ ਲੂਟਨੇ ਕੋ ਕਿਯਾ ਸਬ ਯਿਹ ਇੰਤਿਜ਼ਾਮ*
*ਦੁਨਿਯਾ ਮੇਂ ਅਪਨੇ ਨਾਮ ਕੋ ਬਦਨਾਮ ਕਰ ਗਯਾ।*

*ਅਤੇ :*

*ਅਲਕਿੱਸਾ ਲੇ ਕੇ ਸਾਥ ਵੁਹ ਜਾਸੂਸ ਆ ਗਯਾ।*
*ਪਕੜਾਨੇ ਸ਼ਾਹਜਾਦੋਂ ਕੋ ਮਨਹੂਸ ਆ ਗਯਾ*

(ਇੱਥੇ ਬਦਜ਼ਾਦ ਬਦ-ਸਿਫਾਤ ਦਾ ਅਰਥ ਲੂਣ ਹਰਾਮੀ, ਬੇਈਮਾਨ ਅਤੇ ਮੁਦਾਮ ਦਾ ਅਰਥ ਹਮੇਸ਼ਾ ਹੈ।)

ਜਾਲਮ ਸੂਬਾ-ਸਰਹੰਦ ਦੇ ਹੁਕਮ ਤਹਿਤ ਉਸ ਰਾਤ ਮਾਤਾ ਜੀ ਅਤੇ ਛੋਟੇ ਸਾਹਿਬਜ਼ਾਦਿਆਂ ਨੂੰ ਕਿਲ੍ਹੇ ਦੇ ਠੰਡੇ ਬੁਰਜ ਵਿਚ ਰੱਖਿਆ ਗਿਆ। ਪੋਹ ਦੀ ਠੰਡੀ ਰਾਤ ਭੁੱਖੇ-ਭਾਣੇ ਦਾਦੀ ਅਤੇ ਨਿੱਕੇ-ਨਿੱਕੇ ਸੋਹਲ ਕਲੀਆਂ ਵਰਗੇ ਪੋਤਰੇ! ਬਹੁਤ ਹੀ 'ਬਾਲ-ਅਵਸਥਾ' ਵਿਚ (੧੭੦੦ ਈ.) ਵਿਚ ਜਨਮਦਾਤੀ ਮਾਤਾ ਜੀਤੋ ਜੀ ਦੇ ਅਚਾਨਕ ਅਕਾਲ ਚਲਾਣਾ ਕਰ ਜਾਣ ਕਾਰਨ ਮਾਤਾ ਦੇ ਲਾਡ, ਚਾਅ, ਪਿਆਰ,

ਸਦਕੜਿਆਂ ਤੋਂ ਤਾਂ ਵਾਂਝੇ ਹੋ ਗਏ ਸਨ। ਸ੍ਰੀ ਗੁਰੂ ਤੇਗ ਬਹਾਦਰ ਜੀ ਉਸ ਅਕਾਲ ਪੁਰਖ ਦੇ ਹੁਕਮ, ਰਜ਼ਾ ਅਤੇ ਸ਼ਕਤੀ ਬਾਰੇ ਇਉਂ ਫੁਰਮਾਉਂਦੇ ਹਨ:

*ਹਰਿ ਕੀ ਗਤਿ ਨਹਿ ਕੋਊ ਜਾਨੈ ॥*
*ਜੋਗੀ ਜਤੀ ਤਪੀ ਪਚਿ ਹਾਰੇ ਅਰੁ ਬਹੁ ਲੋਗ ਸਿਆਨੇ ॥੧॥ਰਹਾਉ॥*
*ਛਿਨ ਮਹਿ ਰਾਉ ਰੰਕ ਕਉ ਕਰਈ ਰਾਉ ਰੰਕ ਕਰਿ ਡਾਰੇ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੫੩੭)*

ਦੁਨੀਆ ਦੇ ਇਤਿਹਾਸ ਵੱਲ ਝਾਤੀ ਮਾਰਦਿਆਂ ਸਹਿਜੇ ਹੀ ਕਹਿ ਸਕਦੇ ਹਾਂ ਕਿ ਇਸ ਤੋਂ ਵੱਡਾ ਅਤੇ ਕਠਿਨ ਇਮਤਿਹਾਨ, ਪੂਰੇ ਠਰ੍ਹਮੇ, ਸਹਿਜ ਅਤੇ ਦਿਲਾਵਰੀ ਨਾਲ ਸਹਿਣ ਕਰਨਾ ਸ਼ਾਇਦ ਹੀ ਦੁਨੀਆ ਦੇ ਇਤਿਹਾਸ ਵਿਚ ਕਿਸੇ ਹੋਰ ਨੂੰ ਪਾਸ ਕਰਨਾ ਪਿਆ ਹੋਵੇ। ਨਵਾਬ ਦੇ ਸਹਿਮ ਅਤੇ ਸਖਤੀ ਦੇ ਬਾਵਜੂਦ ਭਾਈ ਮੋਤੀ ਰਾਮ ਮਹਿਰਾ ਨੇ ਭਾਰੀ ਜ਼ੋਖ਼ਮ ਉਠਾ ਕੇ ਇਨ੍ਹਾਂ ਨਿਰਭੈ ਅਤੇ ਨਿਰਵੈਰ ਕੈਦੀਆਂ ਦੀ ਦੁੱਧ-ਪਾਣੀ ਨਾਲ ਸੇਵਾ ਕੀਤੀ। ਇਸ ਦੇ ਨਤੀਜੇ ਵਜੋਂ ਬਾਅਦ ਵਿਚ ਸ਼ਾਹੀ ਹੁਕਮ ਅਨੁਸਾਰ ਭਾਈ ਮੋਤੀ ਰਾਮ ਮਹਿਰਾ ਨੂੰ ਸਮੇਤ ਪਰਵਾਰ ਕੋਹਲੂ ਥਾਂਈ ਪੀੜ ਕੇ ਕੀਮਾ-ਕੀਮਾ ਕਰ ਕੇ ਸ਼ਹੀਦ ਕਰ ਦਿੱਤਾ ਗਿਆ। ਸੱਚਮੁੱਚ ਹੀ ਉਹ ਸੱਚਾ ਮੋਤੀ ਸੀ, ਮਾਣਕ ਸੀ, ਹੀਰਾ ਸੀ ਅਤੇ ਗੁਰੂ ਕਾ ਲਾਲ ਸੀ, ਅਸਲ "ਪੰਥ-ਰਤਨ" ਸੀ। ਅਫ਼ਸੋਸ ਅਸੀਂ ਉਸ ਦੀ ਮਹਾਨ ਸ਼ਹੀਦੀ ਨੂੰ ਅੱਜ ਤਕ ਅਣਗੌਲਿਆ ਹੀ ਕਰ ਰੱਖਿਆ ਹੈ।

ਦੂਜੇ ਦਿਨ ਸਾਹਿਬਜ਼ਾਦਿਆਂ ਦੀ ਸੂਬੇ ਦੀ ਕਚਿਹਰੀ ਵਿਚ ਪੇਸ਼ੀ ਸੀ। ਦਾਦੀ ਮਾਂ, ਮਾਤਾ ਗੁਜਰੀ ਜੀ ਨੇ ਸਾਹਿਬਜ਼ਾਦਿਆਂ ਨੂੰ ਤੋਰਦਿਆਂ ਜੋ ਸਿੱਖਿਆ ਦ੍ਰਿੜ੍ਹ ਕਰਵਾਈ ਉਸ ਨੂੰ ਇਕ ਸ਼ਾਇਰ ਨੇ ਇਉਂ ਬਿਆਨ ਕੀਤਾ ਹੈ:

*ਪੁੱਜ ਕੇ ਕਚਹਿਰੀ ਜੈਕਾਰਾ ਗੱਜ ਕੇ "ਸਤਿ ਸ੍ਰੀ ਅਕਾਲ" ਦਾ ਗਜਾਇਓ!*
*ਡੋਲ ਜੇ ਹਿਮਾਲਾ ਪਰਬਤ ਭਾਵੇਂ, ਪਰ ਤੁਸੀਂ ਚਿਤ ਨਾ ਡੁਲਾਇਓ!*
*ਦਾਦੇ ਵਾਂਗੂ ਜਰਿਓ ਅਸਹਿ ਤਸੀਹੇ ਨਿੱਕੀ ਜਾਨ ਉੱਤੇ!*
ਧੱਬਾ ਲੱਗ ਨ ਜਾਏ ਸਿੱਖੀ ਸ਼ਾਨ ਤੇ ਈਮਾਨ ਉੱਤੇ!
ਦਾਦੇ ਦੇ ਦਾਦੇ ਨੇ ਜਿਵੇਂ ਬੈਠ ਤੱਤੀ ਤੱਵੀ ਉੱਤੇ ਜਬਰੋ ਜੁਲਮ ਨੂੰ ਸੀ ਹਰਾਇਆ!
*ਰੀਤ ਤੁਸਾਂ ਵੀ ਗੁਰੂ ਪੰਥ ਦੀ ਕਾਇਮ ਰੱਖਣੀ,*
ਭਾਂਵੇਂ ਕਾਦਰ ਨੇ ਪਰਚਾ ਕਠਿਨ ਹੈ ਪਾਇਆ!

ਸਾਰਾ ਗੁਰ-ਇਤਿਹਾਸ ਵਾਚਣ ਤੋਂ ਸਪੱਸ਼ਟ ਹੋ ਜਾਂਦਾ ਹੈ ਕਿ ਗੁਰੂ ਸਾਹਿਬਾਨ, ਗੁਰ-ਪਰਵਾਰਾਂ ਅਤੇ ਗੁਰਸਿੱਖਾਂ ਨੇ ਪੁਰਾਤਨ ਮਾਨਤਾਵਾਂ, ਕਥਾ-ਕਹਾਣੀਆਂ ਵਾਂਗ ਕਿਸੇ ਕਰਾਮਾਤ ਜਾਂ ਗੈਬੀ ਸ਼ਕਤੀ ਆਦਿ ਨਾਲ ਕੁਝ ਨਹੀਂ ਕੀਤਾ, ਸਗੋਂ ਸਾਰਾ ਜੀਵਨ ਅਕਾਲ ਪੁਰਖ ਦੇ ਭਾਣੇ ਵਿਚ ਅਟੁੱਟ ਵਿਸ਼ਵਾਸ ਨਾਲ ਪਰਮਾਤਮਾ ਦੀ ਰਜ਼ਾ ਵਿਚ ਪਰਬਤਾਂ ਵਾਂਗ ਅਹਿੱਲ ਰਹਿ ਕੇ ਸਾਰਿਆਂ ਸਮਿਆਂ ਦੇ ਸਾਰੇ ਵਿਅਕਤੀਆਂ ਲਈ ਉੱਚਤਮ ਅਧਿਆਤਮਕ ਅਤੇ ਸੰਸਾਰਕ ਜੀਵਨ-ਜੁਗਤ ਬਖ਼ਸ਼ਿਸ਼ ਕੀਤੀ ਹੈ। ਮਿਸਾਲ

ਦੇ ਤੌਰ 'ਤੇ ਮਾਤਾ ਗੁਜਰੀ ਜੀ ਦਾ ਆਪਣੇ ਪੋਤਿਆਂ ਪ੍ਰਤੀ ਮੋਹ-ਪਿਆਰ ਅਤੇ ਲਾਡ ਵੀ ਹਰ ਤੇ ਸੰਸਾਰੀ ਸੁਜਗ ਦਾਦੀ ਵਾਂਗ ਹੀ ਹੈ, ਪਰੰਤੂ ਉਸ ਨੂੰ ਅਕਾਲ ਪੁਰਖ ਦੇ ਭਾਣੇ ਅਤੇ ਰਜ਼ਾ ਵਿਚ ਪੂਰਾ ਤੇ ਦ੍ਰਿੜ੍ਹ ਵਿਸ਼ਵਾਸ ਹੈ ਇਸੇ ਕਰਕੇ ਉਹ ਦੋਹਾਂ ਨੰਨ੍ਹੇ-ਨੰਨ੍ਹੇ ਪੋਤਰਿਆਂ ਪ੍ਰਤੀ ਆਪਣੀਆਂ ਰੀਝਾਂ ਪੂਰੀਆਂ ਕਰਦਿਆਂ ਦੁਨੀਆ ਦੀ ਸਭ ਤੋਂ ਵੱਡੀ ਕੁਰਬਾਨੀ ਦੇਣ ਲਈ ਗੁਰੂ-ਇਤਿਹਾਸ, ਗੁਰੂ-ਘਰ ਦੀ ਮਹਾਨ ਰੀਤ ਆਪਣੇ ਦਾਦੇ ਅਤੇ ਦਾਦੇ ਦੇ ਦਾਦੇ ਵੱਲੋਂ ਦਿੱਤੀਆਂ ਲਾਸਾਨੀ ਕੁਰਬਾਨੀਆਂ ਦ੍ਰਿੜ੍ਹ ਕਰਾਉਂਦੀ ਹੋਈ ਉਨ੍ਹਾਂ ਅੰਦਰ ਦਸਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਪੁੱਤਰ ਹੋਣ ਦਾ ਅਹਿਸਾਸ ਵੀ ਦ੍ਰਿੜ੍ਹ ਕਰਵਾਉਂਦੀ ਹੈ। ਹਕੀਮ ਅਲਹ ਯਾਰ ਖਾਂ ਜੋਗੀ ਉਨ੍ਹਾਂ ਲਮ੍ਹਿਆਂ ਨੂੰ 'ਸ਼ਹੀਦਾਨਿ-ਵਫ਼ਾ' ਵਿਚ ਇਉਂ ਬਿਆਨ ਕਰਦੇ ਹਨ:

*ਜਾਨੇ ਸੇ ਪਹਲੇ ਆਓ ਗਲੇ ਸੇ ਲਗਾ ਤੋ ਲੂੰ*
*ਕੇਸੋਂ ਕੋ ਕੰਘੀ ਕਰ ਦੂੰ ਜ਼ਰਾ ਮੂੰਹ ਧੁਲਾ ਤੋਂ ਲੂੰ*
*ਪ੍ਯਾਰੇ ਸਰੋਂ ਪ: ਨਨ੍ਹੀ ਸੀ ਕਲਗੀ ਸਜਾ ਤੋਂ ਲੂੰ*
*ਮਰਨੇ ਸੇ ਪਹਲੇ ਤੁਮ ਕੋ ਦੂਲ੍ਹਾ ਬਨਾ ਤੋਂ ਲੂੰ*
*ਰੋ ਰੋ ਕੇ ਮਾਤ ਗੁਜਰੀ ਨੇ ਆਰਾਸਤ ਕਿਯਾ*
*ਤੀਰੋ ਕਮਾਂ ਸੇ, ਤੇਗ ਸੇ ਪੈਰਾਸਤ ਕਿਯਾ*

(ਇੱਥੋਂ ਆਰਾਸ਼ਾਤ ਅਤੇ ਪੈਰਾਸ਼ਾਤ ਤੋਂ ਭਾਵ ਹੈ- ਸਜਾਉਣਾ, ਸਜਾਇਆ ਹੋਇਆ)

ਸ਼ਹੀਦੀ ਪਾਉਣ ਲਈ ਜਾਲਮ ਸੂਬੇ ਦੀ ਕਚਿਹਰੀ ਨੂੰ ਜਿਸ ਸ਼ਾਨ-ਓ-ਸ਼ੌਕਤ ਅਤੇ ਦਿਲਾਵਰੀ ਨਾਲ ਗੁਰੂ ਕੇ ਦੁਲਾਰੇ ਬਾਬਾ ਜ਼ੋਰਾਵਰ ਸਿੰਘ ਜੀ ਬਾਬਾ ਫਤਿਹ ਸਿੰਘ ਜੀ ਗਏ ਉਸ ਅਦੁੱਤੀ ਅਤੇ ਅਜ਼ੀਮ ਸਥਿਤੀ ਬਾਰੇ ਮਸ਼ਹੂਰ ਸ਼ਾਇਰ ਫੈਜ਼ ਅਹਿਮਦ ਫੈਜ਼ ਦਾ ਸ਼ੇਅਰ ਬੜਾ ਢੁਕਵਾਂ ਹੈ:

*ਯਹ ਜਾਨ ਤੋਂ ਆਨੀ ਜਾਨੀ ਹੈ, ਇਸ ਕੀ ਤੋ ਕੋਈ ਬਾਤ ਨਹੀਂ।*
*ਜਿਸ ਧਜ ਸੇ ਕੋਈ ਮਕਤਲ ਮੇਂ ਗਯਾ, ਵਹ ਸ਼ਾਨ ਸਲਾਮਤ ਰਹਿਤੀ ਹੈ।*

*(ਇੱਥੇ ਮਕਤਲ ਦਾ ਅਰਥ ਕਤਲਗਾਹ ਹੈ)*

ਜਦੋਂ ਬੱਚਿਆਂ ਨੂੰ ਸੂਬਾ-ਸਰਹੰਦ ਦੀ ਕਚਹਿਰੀ ਵਿਚ ਪੇਸ਼ ਕੀਤਾ ਗਿਆ, ਤਾਂ ਕਚਹਿਰੀ ਵਿਚ ਹੀ ਬੱਚਿਆਂ ਨੂੰ ਦੀਨ-ਮੁਹੰਮਦੀ ਕਬੂਲ ਕਰਨ ਲਈ ਲਾਲਚ ਦੇਣ ਤੇ ਡਰਾਉਣ-ਧਮਕਾਉਣ ਦੇ ਯਤਨ ਕੀਤੇ ਗਏ। ਉਨ੍ਹਾਂ ਨੂੰ ਝੂਠ ਵੀ ਬੋਲਿਆ ਗਿਆ ਕਿ ਤੁਹਾਡਾ ਪਿਤਾ (ਸ੍ਰੀ ਗੁਰੂ ਗੋਬਿੰਦ ਸਿੰਘ ਜੀ) ਮਾਰਿਆ ਗਿਆ ਹੈ, ਹੁਣ ਤੁਸੀਂ ਕਿੱਥੇ ਜਾਓਗੇ? ਸਾਹਿਬਜ਼ਾਦਿਆਂ ਨੇ ਸੂਬਾ-ਸਰਹੰਦ ਨੂੰ ਆਪਣਾ ਧਰਮ ਛੱਡਣ ਤੋਂ ਦ੍ਰਿੜ੍ਹਤਾ ਅਤੇ ਦਲੇਰੀ ਨਾਲ ਇਨਕਾਰ ਕਰ ਦਿੱਤਾ। ਇਕ ਸ਼ਾਇਰ ਦੀ ਜ਼ਬਾਨੀ ਬੱਚਿਆਂ ਨੇ ਅਜਿਹੇ ਜੁਆਬ ਦਿੱਤੇ:

*ਅਸੀਂ ਕਲਗੀਧਰ ਦੇ ਲਾਡਲੇ ਤੇ ਮਾਤਾ ਜੀਤੋ ਜੀ ਦੇ ਲਾਲ।*
*ਸਾਡੇ ਸ਼ੇਰਾਂ ਵਰਗੇ ਹੌਂਸਲੇ ਤੇ ਹਾਥੀਆਂ ਵਰਗੀ ਚਾਲ।*

*ਜੋ ਨਹੀਂ ਵੀ ਕਰਨਾ ਸੂਬਿਆ, ਉਹ ਵੀ ਕਰ ਲੈ ਸਾਡੇ ਨਾਲ।*
*ਕੋਈ ਬਦਲ ਸਕੇ ਨਾ ਸੂਬਿਆ, ਸਾਡਾ ਸਿੱਖੀ ਸਿੱਦਕ ਵੱਲੋਂ ਖਿਆਲ।*

ਵਜ਼ੀਰ ਖਾਨ ਨੇ ਕਾਜ਼ੀ ਕਮਾਲੁਦੀਨ ਅਤੇ ਕਾਜ਼ੀ ਸਲਾਹੁਦੀਨ ਦੀ ਰਾਇ ਲਈ ਕਿ ਇਨਾਂ ਸਾਹਿਬਜ਼ਾਦਿਆਂ ਨੂੰ ਕੀ ਸਜ਼ਾ ਦਿੱਤੀ ਜਾ ਸਕਦੀ ਹੈ। ਕਾਜ਼ੀਆਂ ਨੇ ਕਿਹਾ ਕਿ ਇਸਲਾਮੀ ਸ਼ਰ੍ਹਾ ਵਿਚ ਮਾਸੂਮ ਬੱਚਿਆਂ ਨੂੰ ਸਜ਼ਾ ਦੇਣ ਦੀ ਇਜਾਜ਼ਤ ਨਹੀਂ ਹੈ। ਸੂਬਾ-ਸਰਹੰਦ ਨੇ ਨਵਾਬ ਮਲੇਰਕੋਟਲਾ ਨੂੰ ਕਿਹਾ ਕਿ ਉਹ ਚਾਹੇ ਤਾਂ ਆਪਣੀ ਮਰਜ਼ੀ ਅਨੁਸਾਰ ਇਨ੍ਹਾਂ ਬੱਚਿਆਂ ਨੂੰ ਸਜ਼ਾ ਦੇ ਕੇ ਆਪਣੇ ਭਰਾ ਨਾਹਰ ਖਾਂ, ਜੋ ਗੁਰੂ ਜੀ ਹੱਥੋਂ ਚਮਕੌਰ ਦੀ ਜੰਗ ਵਿਚ ਮਾਰਿਆ ਗਿਆ ਸੀ, ਦਾ ਬਦਲਾ ਲੈ ਸਕਦਾ ਹੈ। ਨਵਾਬ ਮਲੇਰਕੋਟਲਾ ਮੁਹੰਮਦ ਸ਼ੇਰ ਖਾਨ ਨੇ ਸਾਫ ਇਨਕਾਰ ਕਰ ਦਿੱਤਾ ਤੇ ਕਿਹਾ ਕਿ ਮੇਰਾ ਭਰਾ ਜੰਗ ਵਿਚ ਮਾਰਿਆ ਗਿਆ ਹੈ। ਮੈਂ ਇਨ੍ਹਾਂ ਛੋਟੇ ਬੱਚਿਆਂ ਤੋਂ ਕੋਈ ਬਦਲਾ ਨਹੀਂ ਲੈਣਾ, ਸਗੋਂ ਮੈਦਾਨ-ਏ-ਜੰਗ ਵਿਚ ਇਨ੍ਹਾਂ ਦੇ ਪਿਤਾ (ਗੁਰੂ) ਗੋਬਿੰਦ ਸਿੰਘ (ਜੀ) ਪਾਸੋਂ ਹੀ ਬਦਲਾ ਲਵਾਂਗਾ। ਬੜੇ ਖ਼ੂਬਸੂਰਤ ਲਫਜਾਂ ਵਿਚ ਇਸ ਦ੍ਰਿਸ਼ ਨੂੰ ਸਾਕਾਰ ਕਰਦਿਆਂ ਅਲਹ ਯਾਰ ਖਾਂ ਜੋਗੀ ਲਿਖਦਾ ਹੈ:

*ਬਦਲਾ ਹੀ ਲੇਨਾ ਹੋਗਾ ਤੋ ਲੇਂਗੇ ਬਾਪ ਸੇ*
*ਮਹਫ਼ੂਜ਼ ਰਖੇ ਹਮ ਕੋ ਖ਼ੁਦਾ ਐਸੇ ਪਾਪ ਸੇ*

ਕਾਜ਼ੀਆਂ ਅਤੇ ਸ਼ੇਰ ਖਾਨ ਦੇ ਅਜਿਹੇ ਰਵੱਈਏ ਦੇ ਬਾਵਜੂਦ ਦੀਵਾਨ ਸੁੱਚਾ ਨੰਦ ਨੇ ਗੰਗੂ ਵਰਗਾ ਹੀ ਘਿਨਾਉਣਾ ਰਵੱਈਆ ਅਖਤਿਆਰ ਕੀਤਾ ਹੋਇਆ ਸੀ, ਕਿਉਂਕਿ ਉਹ ਨਹੀਂ ਸੀ ਚਾਹੁੰਦਾ ਕਿ ਸਾਹਿਬਜ਼ਾਦਿਆਂ ਨੂੰ ਛੱਡਿਆ ਜਾਵੇ। ਉਹ ਆਪਣੀ ਕੁਰਸੀ ਨੂੰ ਹੋਰ ਪੱਕੀ ਕਰਨ ਹਿੱਤ ਮੁਗਲ ਸ਼ਾਸਨ ਨੂੰ (More Loyal than the king) ਖੁਸ਼ ਕਰਨ ਦਾ ਕੋਝਾ ਕੰਮ ਕਰ ਰਿਹਾ ਸੀ। ਇਤਿਹਾਸਿਕ ਹਵਾਲਿਆਂ ਅਨੁਸਾਰ ਉਸ ਨੇ ਇਕ ਸ਼ੈਤਾਨ ਵਾਂਗ ਸਾਹਿਬਜ਼ਾਦਿਆਂ ਨੂੰ ਕੁਝ ਅਜਿਹੇ ਪ੍ਰਸ਼ਨ ਕੀਤੇ, ਜਿਨ੍ਹਾਂ ਦੇ ਉੱਤਰ ਤੋਂ ਉਨ੍ਹਾਂ ਨੂੰ ਸਰਕਾਰ ਦੇ ਬਾਗੀ ਸਿੱਧ ਕੀਤਾ ਜਾ ਸਕੇ। ਕਿਸੇ ਲੋਭ-ਲਾਲਚ, ਡਰ-ਭੈਅ, ਦੀਨ ਮੁਹੰਮਦੀ ਨੂੰ ਕਬੂਲਣ ਦੀ ਥਾਂ ਗੁਰੂ-ਪਰਿਵਾਰ ਦੀ ਰੀਤ ਤੇ ਸਿਧਾਂਤ ਅਨੁਸਾਰ ਸਾਹਿਬਜ਼ਾਦਿਆਂ ਨੇ ਠੋਕ ਕੇ ਜਵਾਬ ਦਿੱਤਾ, "ਹਮਰੇ ਵੰਸ ਰੀਤ ਇਮ ਆਈ। ਪ੍ਰਾਣ ਜਾਏਂ ਪਰ ਧਰਮ ਨ ਜਾਈ।" ਦੀਵਾਨ ਸੁੱਚਾ ਨੰਦ ਨੇ ਵਜ਼ੀਰ ਖਾਨ ਨੂੰ ਹੋਰ ਉਕਸਾਇਆ ਕਿ ਇਨ੍ਹਾਂ ਬੱਚਿਆਂ ਨੂੰ ਛੱਡਣਾ ਸਿਆਣਪ ਨਹੀਂ ਹੋਵੇਗੀ, ਕਿਉਂਕਿ ਇਹ ਬਾਗੀ ਪਿਤਾ ਦੇ ਬਾਗੀ ਪੁੱਤਰ ਹਨ ਅਤੇ ਵੱਡੇ ਹੋ ਕੇ ਇਹ ਵੀ ਮੁਗਲੀਆ ਸਲਤਨਤ ਲਈ ਖ਼ਤਰਾ ਹੀ ਬਣਨਗੇ। ਸੱਪ ਦੇ ਬੱਚੇ ਵੀ ਸੱਪ ਹੀ ਬਣਨਗੇ, ਇਨ੍ਹਾਂ ਦਾ ਸਿਰ ਭੰਨਣਾ ਹੀ ਯੋਗ ਹੈ। ਹਕੀਮ ਅਲਹ ਯਾਰ ਖਾਂ ਜੋਗੀ ਆਪਣੀ ਰਚਨਾ "ਸ਼ਹੀਦਾਨਿ-ਵਫ਼ਾ" ਵਿਚ ਸੁੱਚਾ ਨੰਦ ਨੂੰ "ਝੂਠਾ" ਕਹਿੰਦਿਆਂ ਉਸ ਵੱਲੋਂ ਨਿਭਾਏ ਨੀਚ ਕਿਰਦਾਰ ਬਾਰੇ ਇਉਂ ਬਿਆਨ ਕਰਦਾ ਹੈ:

*ਮਨਜ਼ੂਰ ਜਬ ਕਿ ਸਾਂਪ ਕਾ ਸਰ ਭੀ ਹੈ ਤੋੜਨਾ*

*ਬੇਜਾ ਹੈ ਫਿਰ ਤੋ ਬੱਚ- ਏ-ਅਫ਼ਈ ਕੋ ਛੋੜਨਾ*
*ਦਸਵੇਂ ਗੁਰੂ ਕਾ ਹੈ ਜੋ ਖ਼ਜ਼ਾਨਾ ਬਟੋਰਨਾ*
*ਬੱਚੋਂ ਕੀ ਪਹਲੇ ਬਾਪ ਸੇ ਗਰਦਨ ਮਰੋੜਨਾ*
*(ਇੱਥੇ ਮਨਜ਼ੂਰ ਤੋਂ ਭਾਵ ਹੈ ਮੰਤਵ-ਮਨੋਰਥ ਅਤੇ ਅਫ਼ਈ ਤੋਂ ਭਾਵ ਹੈ ਸੱਪ ਦਾ ਬੱਚਾ)*

ਸ. ਦੂਨਾ ਸਿੰਘ ਹੰਢੂਰੀਆ ਵੀ ਵਜ਼ੀਰ ਖਾਨ ਨੂੰ ਉਕਸਾਉਣ ਲਈ ਸੁੱਚਾ ਨੰਦ ਵੱਲੋਂ ਨਿਭਾਏ ਅਜਿਹੇ ਕਿਰਦਾਰ ਬਾਰੇ ਆਪਣੀ ਰਚਨਾ "ਕਥਾ ਗੁਰੂ ਜੀ ਕੇ ਸੂਤਨ ਕੀ" ਵਿਚ ਇਉਂ ਲਿਖਦਾ ਹੈ:

*ਸਾਮੇ ਖੂਨ ਹਾਥ ਤੁਮ ਆਏ। ਵੇ ਛਲੀਏ ਛਲ ਗਏ ਸਿਧਾਏ।*
*ਉਨਕੇ ਬਦਲੇ ਅਬ ਤੁਮ ਲੀਜਹੁ। ਇਨ ਕੇ ਸੀਸ ਜੁਦੇ ਤੁਮ ਕੀਜਹੁ।*
*ਨੀਕੇ ਬਾਲਕ ਤੁਮ ਮਤ ਜਾਨਹੁ। ਨਾਗਹੁੰ ਕੇ ਇਹ ਪੂਤ ਬਖਾਨਓ।*
*ਤੁਮਰੇ ਹਾਥ ਆਜ ਯਹ ਆਏ। ਕਰਹੁ ਅਬੈ ਅਪਨੇ ਮਨ ਭਾਏ।*

ਸੁੱਚਾ ਨੰਦ ਦੀਆਂ ਉਕਸਾਊ ਤੇ ਭੜਕਾਊ ਦਲੀਲਾਂ ਨੂੰ ਸੁਣ ਕੇ ਵਜ਼ੀਰ ਖਾਨ, ਜੋ ਗੁਰੂ-ਘਰ ਦਾ ਪਹਿਲਾਂ ਹੀ ਕੱਟੜ ਵਿਰੋਧੀ ਸੀ, ਨੇ ਬੱਚਿਆਂ ਨੂੰ ਸਖ਼ਤ ਸਜ਼ਾ ਦੇਣ ਦਾ ਮਨ ਬਣਾ ਲਿਆ। ਸ. ਦੂਨਾ ਸਿੰਘ ਹੰਢੂਰੀਆ, ਜੋ ਸਤਿਗੁਰਾਂ ਦੇ ਕਾਫਲੇ ਦੇ ਨਾਲ ਹੀ ਰਿਹਾ ਅਤੇ ਸਾਰੇ ਹਾਲਾਤ ਦਾ ਚਸ਼ਮਦੀਦ ਗਵਾਹ ਸੀ, ਨਵਾਬ ਮਲੇਰਕੋਟਲਾ ਵੱਲੋਂ ਸੁੱਚਾ ਨੰਦ ਨੂੰ ਪਾਈ ਲਾਹਨਤ ਬਾਰੇ "ਕਥਾ ਗੁਰੂ ਜੀ ਕੇ ਸੂਤਨ ਕੀ" ਵਿਚ ਇਉਂ ਲਿਖਦਾ ਹੈ:

*ਸ਼ੀਰਖੋਰ ਯਹਿ ਬਾਲ ਹੈਂ ਇਨ ਕੋ ਮਾਰਹੁ ਨਾਹਿ।*
*ਨੰਦ ਸੁ ਝੂਠੋ ਕੋ ਕਹਯੋ, ਜਾਤਿ ਤੁਮਾਰੀ ਆਹਿ।*

*ਤਥਾ:*

*ਕਢੀ ਪਠਾਣਹਿ ਹਾਹ, ਜੜਾਂ ਅਬੈ ਤੁਮ ਜਾਹਿੰ ਹੀ।*
*ਤਰਸ ਪਇਓ ਨਹੀਂ ਆਇ, ਝੂਠੇ ਕੋ ਐਸੇ ਕਹਯੋ।*

ਸੁੱਚਾ ਨੰਦ ਵੱਲੋਂ ਨਵਾਬ ਵਜ਼ੀਰ ਖਾਨ ਨੂੰ ਉਕਸਾਉਣ ਬਾਰੇ ਹਕੀਮ ਅਲਹ ਯਾਰ ਖਾਂ ਜੋਗੀ ਇਉਂ ਬਿਆਨ ਕਰਦਾ ਹੈ:

*ਕ੍ਯਾ ਖ਼ੂਬ ਹੈ ਨਵਾਬ ਭੀ ਬਾਤੋਂ ਮੇ ਆ ਗਏ।*
*ਉਸ ਬੁਤ-ਸ਼ਿਕਨ ਕੇ ਬੈਚੋਂ ਕੀ ਘਾਤੋਂ ਮੇ ਆ ਗਏ।*

ਉਹ ਉਸ ਬਦਬਖ਼ਤ ਸੁੱਚਾ ਨੰਦ ਵਜ਼ੀਰ ਖਾਂ ਨੂੰ ਘਟੀਆ ਤੇ ਨੀਚ ਲਹਿਜ਼ੇ ਨਾਲ ਕਹਿੰਦਾ ਹੈ:

*ਖੇਂਚੋ ਜੁਬਾਨੇਂ ਬਰ-ਸਰੇ-ਦਰਬਾਰ ਐਸੋਂ ਕੀ*
*ਮੇਰਾ ਜੋ ਬਸ ਚਲੇ ਹੈ ਸਜ਼ਾ ਦਾਰ ਐਸੋਂ ਕੀ*

ਕਾਜ਼ੀਆਂ ਤੋਂ ਫਿਰ ਪੁੱਛਿਆ ਗਿਆ। ਇਸ ਵਾਰ ਕਾਜ਼ੀਆਂ ਨੇ ਕੁਰਾਨ ਸ਼ਰੀਫ ਦੀਆਂ ਸਿੱਖਿਆਵਾਂ ਨੂੰ ਛਿੱਕੇ ਟੰਗ ਕੇ ਮਾਲਕਾਂ ਦੀ ਮਰਜ਼ੀ ਅਨੁਸਾਰ ਦੋਹਾਂ

ਸਾਹਿਬਜ਼ਾਦਿਆਂ ਨੂੰ ਕੰਧਾਂ ਵਿਚ ਚਿਣੇ ਜਾਣ ਦਾ ਫਤਵਾ ਦੇ ਦਿੱਤਾ। ਧਰਮਾਂ ਦੇ ਅਜਿਹੇ ਅਖੌਤੀ ਠੇਕੇਦਾਰ - ਪੁਜਾਰੀ ਹਮੇਸ਼ਾਂ ਹੱਕ-ਸੱਚ ਅਤੇ ਮਜ਼ਲੂਮਾਂ ਨਾਲ ਖੜਨ ਦੀ ਥਾਂ ਰਾਜ-ਸ਼ਕਤੀ ਅਤੇ ਜੁਲਮੀ ਜਾਬਰ ਨਾਲ ਖੜੋ ਜਾਂਦੇ ਹਨ, ਆਪਣੀ ਜਾਨ ਦੇ ਥੌਅ ਅਤੇ ਨਿੱਜੀ ਲਾਭਾਂ ਕਾਰਨ। ਧਰਮਾਂ ਦੇ ਇਨ੍ਹਾਂ ਠੇਕੇਦਾਰਾਂ ਨੇ ਹੀ ਹਮੇਸ਼ਾਂ, ਧਰਮ ਨੂੰ ਵੱਟਾ ਲਾਇਆ ਹੈ। ਅਲਹ ਯਾਰ ਖਾਂ ਜੋਗੀ ਠੀਕ ਹੀ ਕਹਿੰਦਾ ਹੈ:

*ਸਚ ਕੋ ਮਿਟਾਓਗੇ ਤੋ ਮਿਟੋਗੇ ਜਹਾਨ ਸੇ*
*ਡਰਤਾ ਨਹੀਂ ਅਕਾਲ ਸ਼ਹਨਸ਼ਹ ਕੀ ਸ਼ਾਨ ਸੇ*

ਫਿਰ ਇਨ੍ਹਾਂ ਕੋਮਲ ਤੇ ਮਲੂਕ ਜਿੰਦਾਂ ਨੂੰ ਕੰਧਾਂ ਵਿਚ ਚਿਣਿਆ ਜਾਣ ਲੱਗਾ ਪਰ ਤਵਾਰੀਖ ਆਖਦੀ ਹੈ ਕਿ ਜਦੋਂ ਕੰਧ ਮੋਢਿਆਂ ਤਕ ਆਈ ਤਾਂ ਡਿੱਗ ਪਈ ਤੇ ਬੱਚਿਆਂ ਦੇ ਫੁੱਲਾਂ ਵਰਗੇ ਸਰੀਰ ਇਸ ਚੋਟ ਨੂੰ ਨਾ ਸਹਾਰਦੇ ਹੋਏ ਬੇਹੋਸ਼ ਹੋ ਗਏ ਸਨ। ਇਸ ਤੋਂ ਬਾਅਦ ੧੩ ਪੋਹ, ੧੭੬੧ ਬਿਕ੍ਰਮੀ ਨੂੰ ਬੱਚਿਆਂ ਨੂੰ ਕਚਹਿਰੀ ਵਿਚ ਪੇਸ਼ ਕੀਤਾ ਗਿਆ ਉਨ੍ਹਾਂ ਉੱਪਰ ਫਿਰ ਦੀਨ ਮੁਹੰਮਦੀ ਕਬੂਲਣ ਲਈ ਦਬਾਅ ਪਾਇਆ ਗਿਆ। ਸਾਹਿਬਜ਼ਾਦਿਆਂ ਨੇ ਇਸ ਦਾ ਸਖ਼ਤ ਵਿਰੋਧ ਕੀਤਾ। ਉਨ੍ਹਾਂ ਨੂੰ ਦਾਦੀ ਮਾਂ ਮਾਤਾ ਗੁਜਰੀ ਜੀ ਵੱਲੋਂ ਦ੍ਰਿੜ੍ਹ ਕਰਵਾਇਆ ਉਪਦੇਸ਼ ਜਾਨ ਅਤੇ ਜਹਾਨ ਦੋਹਾਂ ਤੋਂ ਜ਼ਿਆਦਾ ਪਿਆਰਾ ਅਤੇ ਮਹੱਤਵਪੂਰਨ ਸੀ। ਉਨ੍ਹਾਂ ਦੇ ਸਿਰ 'ਤੇ ੧੦ ਪਾਤਸ਼ਾਹੀਆਂ ਦੇ ਮਹਾਨ ਕਾਰਜਾਂ ਦੀ ਜ਼ਿੰਮੇਵਾਰੀ ਦਾ ਭਾਰ ਆ ਪਿਆ ਸੀ ਤੇ ਉਹ ਇਸ ਨੂੰ ਹੇਠਾਂ ਨਹੀਂ ਸਨ ਡੇਗਣਾ ਚਾਹੁੰਦੇ। ਉਨ੍ਹਾਂ ਨੂੰ ਦਾਦੀ-ਮਾਂ ਵੱਲੋਂ ਦ੍ਰਿੜ੍ਹ ਕਰਾਇਆ ਸਬਕ "ਸਿਰ ਜਾਏ ਤਾਂ ਜਾਏ ਮੇਰਾ ਸਿੱਖੀ ਸਿੱਦਕ ਨਾ ਜਾਏ" ਅਤੇ ਭਗਤ ਕਬੀਰ ਜੀ ਵੱਲੋਂ ਧਰਮ ਹੇਤ ਸਾਕਾ ਕਰਨ ਅਤੇ ਸ਼ਹੀਦੀ ਪਾਉਣ ਵਾਲਿਆਂ ਸੂਰਮਿਆਂ ਲਈ ਦਿੱਤਾ ਅਦੁੱਤੀ ਸਿਧਾਂਤ, "ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ ॥ ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ ॥" ਯਾਦ ਸੀ। ਭਾਈ ਦੁਨਾ ਸਿੰਘ ਹੰਢੂਰੀਆ ਸਾਹਿਬਜ਼ਾਦਿਆਂ ਦੀ ਸਿੱਦਕਦਿਲੀ, ਦ੍ਰਿੜ੍ਹਤਾ ਅਤੇ ਧਰਮ-ਪ੍ਰਸਤੀ ਦੀ ਭਾਵਨਾ ਬਾਰੇ ਇਸ ਤਰ੍ਹਾਂ ਲਿਖਦਾ ਹੈ:

*ਜੋਰਾਵਰ ਸਿੰਘ ਐਸੇ ਭਨੈ, ਕਿਉਂ ਭਾਈ! ਅਬ ਕਿਉਂ ਕਰ ਬਨੈ।*
*ਫਤੇ ਸਿੰਘ ਤਬ ਕਹਯੋ ਬਖਾਨ, 'ਦਸ ਪਾਤਸ਼ਾਹੀ ਹੋਵਹਿ ਹਾਨ'।*

(ਕਥਾ ਗੁਰੂ ਜੀ ਕੇ ਸੁਤਨ ਕੀ)

ਇਸੇ ਤਰ੍ਹਾਂ ਇਨ੍ਹਾਂ ਮਹਾਨ ਨਿੱਕੀਆਂ ਜਿੰਦਾਂ ਦੀ ਜ਼ਿੰਦਾ-ਦਿਲੀ ਅਤੇ ਦੂਰ ਦ੍ਰਿਸ਼ਟੀ ਬਾਰੇ ਜੋਗੀ ਅਲਹ ਯਾਰ ਖਾਂ ਇਉਂ ਬਿਆਨ ਕਰਦਾ ਹੈ:

*ਸਦ ਸਾਲ ਔਰ ਜੀ ਕੇ ਭੀ ਮਰਨਾ ਜ਼ਰੂਰ ਥਾ*
*ਸਰ ਕੌਮ ਸੇ ਬਚਾਨਾ ਯਿਹ ਗ਼ੈਰਤ ਸੇ ਦੂਰ ਥਾ*

ਹੁਣ ਸਾਹਿਬਜ਼ਾਦਿਆਂ ਨੂੰ ਜ਼ਿਬਹ ਕਰਨ ਦਾ ਹੁਕਮ ਸੁਣਾਇਆ ਗਿਆ। ਸਮਾਣੇ ਦੇ ਦੋ ਜਲਾਦਾਂ--ਸੱਯਦ ਸ਼ਾਸਲ ਬੇਗ ਅਤੇ ਸੱਯਦ ਬਾਸ਼ਲ ਬੇਗ ਨੇ ਦੋਵੇਂ ਸਾਹਿਬਜ਼ਾਦਿਆਂ ਨੂੰ ਗੋਡਿਆਂ ਹੇਠ ਲੈ ਕੇ ਪਹਿਲਾਂ ਉਨ੍ਹਾਂ ਦੇ ਸੀਨੇ ਵਿਚ ਖੰਜਰ ਖੋਭੇ ਅਤੇ ਫਿਰ ਉਨ੍ਹਾਂ ਨੂੰ

ਆਪਣੇ ਗੋਡਿਆਂ ਹੇਠ ਲੈ ਕੇ ਹੌਲੀ-ਹੌਲੀ ਜ਼ਿਬਹ ਕੀਤਾ ਗਿਆ। ਜਦੋਂ ਮਾਤਾ ਗੁਜਰੀ ਜੀ ਨੂੰ ਬੱਚਿਆਂ ਦੇ ਦਿਲਾਵਰੀ, ਸਿਦਕੀ ਅਤੇ ਸਿਰੜੀ ਕਿਰਦਾਰ ਅਤੇ ਧਰਮ ਵਿਚ ਪਰਪੱਕਤਾ ਨਾਲ ਰਹਿੰਦਿਆਂ ਸ਼ਹੀਦੀ ਪਾ ਜਾਣ ਦੀ ਖ਼ਬਰ ਮਿਲੀ, ਉਸ ਸਮੇਂ ਮਾਤਾ ਜੀ ਵੱਲੋਂ ਪ੍ਰਗਟਾਏ ਵਿਚਾਰ ਸ. ਦੂਨਾ ਸਿੰਘ ਹੰਢੂਰੀਆ ਇਉਂ ਬਿਆਨ ਕਰਦਾ ਹੈ:

*ਹੇ ਪੁਤ੍ਰ! ਐਸੀ ਤੁਮ ਕਰੀ। ਹੋ ਜੀਵਤ ਤੁਮ ਸੀਸ।*
*ਐਸੇ ਭਾਖਿ ਮੂਰਛਾ ਆਈ। ਘਰੀ ਚਾਰ ਸੁਧ ਫਿਰ ਨਾ।*

ਇਸ ਸ਼ਹੀਦੀ ਬਾਰੇ ਭਾਈ ਗੁਲਾਬ ਸਿੰਘ ਆਪਣੀ ਪੁਸਤਕ 'ਗੁਰੂ ਪ੍ਰਣਾਲੀ' ਵਿਚ ਸਾਹਿਬਜ਼ਾਦਿਆਂ ਦੀ ਸ਼ਹਾਦਤ ਦਾ ਸਮਾਂ ਤਕਰੀਬਨ ਸਵੇਰੇ ੯:੪੫ ਤੋਂ ੧੧ ਵਜੇ ਤਕ ਦਾ ਲਿਖਦਾ ਹੈ। ਆਪ ਅਨੁਸਾਰ "ਸਵਾ ਪਹਰ ਦਿਨ ਚੜ੍ਹੇ ਕਾਮ ਭਯ ਹੈ।" ਭਾਈ ਦੂਨਾ ਸਿੰਘ ਹੰਢੂਰੀਆ "ਕਥਾ ਗੁਰੂ ਜੀ ਕੇ ਸੁਤਨ ਕੀ" ਵਿਚ ਲਿਖਦਾ ਹੈ ਕਿ ਛੋਟੇ ਸਾਹਿਬਜ਼ਾਦਿਆਂ ਦੇ ਸੀਸ ਕਟਾਰ ਨਾਲ ਧੜ ਤੋਂ ਜੁਦਾ ਕਰਨ ਤੋਂ ਪਹਿਲਾਂ ਜਾਲਮਾਂ ਨੇ ਉਨ੍ਹਾਂ ਮਸੂਮਾਂ ਨੂੰ ਚਾਬਕਾਂ ਤੇ ਕੋਰੜੇ ਵੀ ਮਾਰੇ ਸਨ ਅਤੇ ਲਹੂ-ਲੁਹਾਨ ਕਰ ਦਿੱਤਾ ਸੀ। ਉਹ ਲਿਖਦਾ ਹੈ:

*ਖਮਚੀ ਜੁ ਲਗੈ ਤਬੇ ਦੁਖ ਦੇਵਨੰ।*
*ਏਹ ਸੁ ਬਾਲਕ ਫੂਲ! ਧੂਪ ਨਹਿ ਖੇਵਨੰ।*
*ਤਬ ਮਲੇਰੀਏ ਕਹਿਯੋ: ਜੜਾਂ ਤੁਮ ਜਾਂਹਿ ਹੀ।*
*ਇਹ ਮਾਸੂਮ ਹੈਂ ਬਾਲ ਦੁਖਾਵਹੁ ਨਾਹਿ ਹੀ।*

ਭਾਈ ਦੂਨਾ ਸਿੰਘ ਹੰਢੂਰੀਆ ਦਰਿੰਦਿਆਂ ਦੀ ਦਰਿੰਦਗੀ ਨੂੰ ਹੋਰ ਬਿਆਨ ਕਰਦਿਆਂ ਲਿਖਦਾ ਹੈ ਕਿ ਫਿਰ ਦੋਹਾਂ ਮਸੂਮਾਂ- ਗੁਰੂ ਕੇ ਲਾਲਾਂ- ਨੂੰ ਰੱਸੇ ਨਾਲ ਪਿੱਪਲ ਦੇ ਦਰਖੱਤ ਨਾਲ ਨੂੜ ਲਿਆ ਅਤੇ ਗੁਲੇਲਿਆਂ ਨਾਲ ਨਿਸ਼ਾਨੇ ਸੇਧੇ ਗਏ ਅਤੇ ਬੱਚਿਆਂ ਨੂੰ ਹੋਰ ਲਹੂ-ਲੁਹਾਨ ਕਰ ਦਿੱਤਾ। ਉਹ ਲਿਖਦਾ ਹੈ:

*ਜਬ ਦੁਸਟੀਂ ਐਸੇ ਦੁਖ ਪਾਏ। ਬਹੁਰੋ ਫੇਰ ਸੀਸ ਕਢਵਾਏ।*
*ਰਜ਼ ਕੋ ਪਾਇ ਪੀਪਲਹ ਬਾਂਧੇ। ਦੁਸਟ ਗੁਲੇਲੇ ਤੀਰ ਸੁ ਸਾਂਧੇ।*

(ਇੱਥੇ ਖਮਚੀ ਦਾ ਅਰਥ ਹੈ ਚਾਬਕ-ਕੋਰੜੇ ਅਤੇ ਰਜ਼ ਦਾ ਅਰਥ ਹੈ ਰੱਸਾ) ਭਾਵ ਪਹਿਲਾਂ ਸਾਹਿਬਜ਼ਾਦਿਆਂ ਨੂੰ ਕੋਰੜੇ ਮਾਰੇ ਗਏ। ਫਿਰ ਰੱਸੇ ਨਾਲ ਪਿੱਪਲ ਦੇ ਦਰਖੱਤ ਨਾਲ ਬੰਨ੍ਹ ਕੇ ਗੁਲੇਲਾਂ ਨਾਲ ਨਿਸ਼ਾਨੇ ਲਗਾਏ ਅਤੇ ਉਨ੍ਹਾਂ ਮਸੂਮ ਜਿੰਦਾਂ ਨੂੰ ਬਹੁਤ ਤੜਫਾਇਆ ਗਿਆ। ਸਾਹਿਬਜ਼ਾਦਿਆਂ ਨੂੰ ਤੜਫਦੇ ਦੇਖ ਕੇ ਨਵਾਬ ਮਲੇਰਕੋਟਲੇ ਨੇ ਫਿਰ ਲਾਹਨਤ ਪਾਉਂਦਿਆਂ ਸੂਬਾ-ਸਰਹੰਦ ਨੂੰ ਕਿਹਾ ਕਿ ਇਸ ਜੁਲਮ ਕਾਰਨ ਹੀ ਤੁਹਾਡੀਆਂ ਜੜ੍ਹਾਂ ਪੁੱਟੀਆਂ ਜਾਣਗੀਆਂ:

*ਬਹੁਰੋ ਫੇਰ ਪਠਾਣ ਨੇ, ਲਾਨ੍ਹਤ ਕਹਯੋ ਸੁਨਾਇ।*
*ਜੜਾਂ ਤੁਮਾਰੀ ਜਾਤ ਹੈਂ, ਉਚੇ ਕੂਕਯੋ ਆਇ।*
*(ਹੱਥ ਲਿਖਤ ਖਰੜਾ ਨੰ:੬੦੪੫, ਸਿੱਖ ਰੈਫਰੈਂਸ ਲਾਇਬ੍ਰੇਰੀ)*

ਇਨ੍ਹਾਂ ਸ਼ੀਰਖੋਰ ਬੱਚਿਆਂ ਦੀ ਸ਼ਹੀਦੀ ਨੂੰ ਇਸਲਾਮੀ ਸ਼ਰ੍ਹਾ ਤੋਂ ਉਲਟ ਦੱਸਦਿਆਂ ਅਲਹ ਯਾਰ ਖਾਂ ਜੋਗੀ ਮੁਗ਼ਲ ਬਾਦਸ਼ਾਹ ਔਰੰਗਜ਼ੇਬ ਨੂੰ ਵੀ ਲਾਹਨਤ ਪਾਉਂਦਾ ਹੋਇਆ ਲਿਖਦਾ ਹੈ:

*ਮਜ਼ਹਬ ਕੋ ਪਾਤਸ਼ਾਹ ਨੇ ਬੱਟਾ ਲਗਾ ਦਿਯਾ*
*ਹਮ ਨੇ ਅਮਲ ਸੇ ਪੰਥ ਕੋ ਅੱਛਾ ਬਨਾ ਦਿਯਾ*
*(ਇੱਥੇ ਹਮ ਸਾਹਿਬਜ਼ਾਦਿਆਂ ਲਈ ਵਰਤਿਆ ਗਿਆ ਹੈ)*

ਦੁਨੀਆਂ ਦੀ ਇਹ ਅਜ਼ੀਮ ਨਿਵੇਕਲੀ, ਲਾਮਿਸਾਲ, ਦਿਲ-ਕੰਬਾਊ ਹਿਰਦੇਵੇਦਕ ਅਤੇ ਇਤਿਹਾਸਿਕ ਸ਼ਹੀਦੀ ਨਾਨਕਸ਼ਾਹੀ ਕੈਲੰਡਰ ਅਨੁਸਾਰ ੧੩ ਪੋਹ ਸੰਮਤ ਨਾਨਕਸ਼ਾਹੀ ੨੩੬,੧੭੬੧ ਬਿਕ੍ਰਮੀ ਨੂੰ ਹੋਈ। ਇਸ ਅਲੌਕਿਕ ਅਤੇ ਲਾਮਿਸਾਲ ਸ਼ਹੀਦੀ ਨੇ ਭਾਰਤ ਦੇ ਇਤਿਹਾਸ ਦਾ ਵਹਿਣ ਹੀ ਮੋੜ ਦਿੱਤਾ ਅਤੇ ਦੁਨੀਆ ਨੂੰ ਅਸਚਰਜਤਾ ਵਿਚ ਪਾ ਦਿੱਤਾ। ਸਾਹਿਬਜ਼ਾਦਿਆਂ ਨੇ ਆਪਣੇ ਸੀਸ ਭੇਟ ਕਰ ਕੇ ਸਿੱਖ ਕੌਮ ਅਤੇ ਭਾਰਤ ਦੇ ਸੀਸ ਨੂੰ ਉੱਚਾ ਕਰ ਦਿੱਤਾ। ਅਲਹ ਯਾਰ ਖਾਂ ਜੋਗੀ ਵੱਡਾ ਸਾਕਾ ਕਰਨ ਵਾਲੀਆਂ ਮਹਾਨ ਨਿੱਕੀਆਂ ਜਿੰਦਾਂ ਦੇ ਵਿਚਾਰ ਆਪਣੇ ਸ਼ਬਦਾਂ ਵਿਚ ਬੜੀ ਸੱਚਾਈ ਅਤੇ ਖ਼ੂਬਸੂਰਤੀ ਨਾਲ ਇਸ ਤਰ੍ਹਾਂ ਪੇਸ਼ ਕਰਦਾ ਹੈ:

*ਹਮ ਜਾਨ ਦੇ ਕਰ ਔਰੋਂ ਕੀ ਜਾਨੇਂ ਬਚਾ ਚਲੇ।*
*ਸਿੱਖੀ ਕੀ ਨੀਵ ਹਮ ਹੈਂ ਸਰੋਂ ਪਰ ਉਠਾ ਚਲੇ।*
*ਗੁਰਿਆਈ ਕਾ ਹੈ ਕਿੱਸਾ ਜਹਾਂ ਮੇਂ ਬਨਾ ਚਲੇ।*
*ਸਿੰਘੋਂ ਕੀ ਸਲਤਨਤ ਕਾ ਹੈ ਪੌਦ: ਲਗਾ ਚਲੇ।*
*ਗੱਦੀ ਸੇ ਤਾਜੋ ਤਖਤ ਬਸ ਅਬ ਕੌਮ ਪਾਏਗੀ।*
*ਦੁਨੀਆ ਸੇ ਜ਼ਾਲਿਮ ਕਾ ਨਿਸ਼ਾਂ ਤਕ ਮਿਟਾਏਗੀ।*

ਸਾਹਿਬਜ਼ਾਦਿਆਂ ਦੀ ਸ਼ਹੀਦੀ ਮਹਿਜ਼ ਸ਼ਹੀਦੀ ਹੀ ਨਹੀਂ, ਸਗੋਂ ਇਸ ਤੋਂ ਵੀ ਬਹੁਤ ਵੱਧ ਸੀ। ਇਸ ਨੂੰ ਬਿਆਨ ਕਰਦਿਆਂ ਅਤੇ ਉਸ ਘੋਰ ਜ਼ੁਲਮੀ ਹਾਲਾਤ ਨੂੰ ਆਪਣੇ ਧੁਰ ਹਿਰਦੇ ਵਿਚ ਅਨੁਭਵ ਕਰਦਿਆਂ ਛਾਤੀ ਪਾਟਦੀ ਹੈ, ਕਲੇਜਾ ਮੂੰਹ ਨੂੰ ਆਉਂਦਾ ਹੈ ਅਤੇ ਆਤਮਾ ਕੰਬ ਉੱਠਦੀ ਹੈ। ਉਨ੍ਹਾਂ ਨੂੰ ਵੱਡੇ-ਵੱਡੇ ਲਾਲਚ ਦੇ ਕੇ ਮਾਨਸਿਕ ਤੌਰ 'ਤੇ ਭਰਮਾਉਣ ਅਤੇ ਡੁਲਾਉਣ ਦਾ ਯਤਨ ਕੀਤਾ ਗਿਆ ਸੀ। ਕਈ ਵਾਰ ਮੌਤ ਦੇ ਭੈ ਵਿੱਚੋਂ ਲੰਘਾਇਆ ਗਿਆ ਸੀ ਅਤੇ ਤੜਫਾ-ਤੜਫਾ ਕੇ ਸ਼ਹੀਦ ਕੀਤਾ ਗਿਆ ਸੀ। ਇਹ ਸਾਰਾ ਤਸ਼ੱਦਦ ਅਤੇ ਅਸਹਿ ਤੇ ਅਕਹਿ ਜ਼ਬਰ-ਓ-ਜ਼ੁਲਮ ਉਨ੍ਹਾਂ ਨਿੱਕੀਆਂ ਜਿੰਦਾਂ ਨੇ ਅਡੋਲ ਅਤੇ ਅਹਿੱਲ ਰਹਿੰਦਿਆਂ ਪੂਰੇ ਸਿੱਦਕ ਅਤੇ ਦ੍ਰਿੜ੍ਹਤਾ ਨਾਲ ਕਿਵੇਂ ਬਰਦਾਸ਼ਤ ਕੀਤਾ ਹੋਵੇਗਾ ਇਸ ਦਾ ਅੰਦਾਜ਼ਾ ਵੀ ਨਹੀਂ ਲਗਾਇਆ ਜਾ ਸਕਦਾ। ਉਨ੍ਹਾਂ ਨੇ ਜਬਰ ਅਤੇ ਅੱਤਿਆਚਾਰ ਦਾ ਮੂੰਹ ਸਬਰ ਅਤੇ ਸਤਿਆਚਾਰ ਨਾਲ ਮੋੜ ਕੇ ਦਸਾਂ ਪਾਤਸ਼ਾਹੀਆਂ, ਦੇਸ਼ ਅਤੇ ਕੌਮ ਦੀ ਸ਼ਾਨ ਨੂੰ ਕਾਇਮ ਹੀ ਨਹੀਂ ਰੱਖਿਆ, ਸਗੋਂ ਹੋਰ ਵੀ ਉੱਚਾ ਚੁੱਕਿਆ ਅਤੇ ਖਾਲਸਾ ਪੰਥ ਨੂੰ ਲਾਸਾਨੀ ਅਤੇ ਇਤਿਹਾਸਿਕ

ਫਤਿਹ ਦਿਵਾਈ। ਨਿਰਸੰਦੇਹ ਉਨ੍ਹਾਂ ਜਿੰਦਾਂ ਦੀ ਅਦੁੱਤੀ ਅਤੇ ਲਾਸਾਨੀ ਕੁਰਬਾਨੀ ਅਤੇ ਸ਼ਹੀਦੀ ਉੱਤੇ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਗੁਰਵਾਕ, "ਮਰਣੁ ਮੁਣਸਾ ਸੂਰਿਆ ਹਕੁ ਹੈ ਜੋ ਹੋਇ ਮਰਨਿ ਪਰਵਾਣੋ ॥ ਸੂਰੇ ਸੇਈ ਆਗੈ ਆਖੀਅਹਿ ਦਰਗਹ ਪਾਵਹਿ ਸਾਚੀ ਮਾਣੋ॥" ਪੂਰਾ-ਪੂਰਾ ਢੁੱਕਦਾ ਹੈ। ਨਿਸ਼ਚੇ ਹੀ ਇਹ ਮਹਾਨ ਸ਼ਹੀਦੀ ਅੱਤਿਆਚਾਰ ਉੱਤੇ ਸਤਿਆਚਾਰ ਦੀ ਲਾਸਾਨੀ ਜਿੱਤ ਸੀ ਅਤੇ "ਬਾਬੇਕਿਆਂ ਅਤੇ ਬਾਬਰਕਿਆਂ" ਵਿਚਕਾਰ ਲੰਮੇ ਖ਼ੂਨੀ ਸੰਘਰਸ਼ ਦਾ ਸ਼ਿਖ਼ਰ ਸੀ।

ਸਾਹਿਬਜ਼ਾਦਿਆਂ ਦੀ ਸ਼ਹੀਦੀ ਦੀ ਖ਼ਬਰ ਸੁਣ ਕੇ ਵਜ਼ੀਰ ਖਾਨ ਦੀ ਬੇਗਮ ਜੈਨੁਬਨਿਸਾਂ ਅਰਥਾਤ ਜੈਨਾ ਬੇਗਮ, ਜੋ ਸ਼ੁਰੂ ਤੋਂ ਹੀ ਵਜ਼ੀਰ ਖਾਨ ਨੂੰ ਸਾਹਿਬਜ਼ਾਦਿਆਂ ਨੂੰ ਤੰਗ-ਪ੍ਰੇਸ਼ਾਨ ਕਰਨ ਅਤੇ ਸਜ਼ਾ ਦੇਣ ਤੋਂ ਬਾਦਸਤੂਰ ਵਰਜਦੀ ਰਹੀ ਸੀ, ਨੇ ਇਸ ਜੁਲਮ ਦਾ ਸਖਤ ਵਿਰੋਧ ਕਰਦਿਆਂ ਅਤੇ ਇਸ ਉਤੇ ਗਹਿਰਾ ਦੁੱਖ ਪ੍ਰਗਟ ਕਰਦਿਆਂ ਵਜ਼ੀਰ ਖਾਨ ਦਾ ਸ਼ਾਹੀ ਲਿਬਾਸ ਫਾੜ ਦਿੱਤਾ ਅਤੇ ਆਪਣੇ ਸੀਨੇ ਵਿਚ ਖੰਜਰ ਖੋਭ ਕੇ ਆਪਣੀ ਜਾਨ ਕੁਰਬਾਨ ਕਰ ਦਿੱਤੀ। ਇਸ ਸ਼ਹੀਦੀ ਸਬੰਧੀ ਅਲਾਮਾ ਇਕਬਾਲ ਮੁਗ਼ਲ ਤਾਨਾਸ਼ਾਹ ਅਤੇ ਦੀਨ-ਏ-ਮੁਹੰਮਦੀ ਦੇ ਠੇਕੇਦਾਰਾਂ ਨੂੰ ਇਉਂ ਫਿਟਕਾਰ ਪਾਉਂਦਿਆਂ ਲਿਖਦਾ ਹੈ:

*ਕਤਲੇ ਮਾਸੂਮ ਕਰਤੇ ਹੋ ਔਰ ਇਨਸਾਫ-ਏ-ਖ਼ੁਦਾ ਕਹਤੇ ਹੋ।*
*ਕਿਆ ਇਸੀ ਕੋ ਦੀਨ-ਏ-ਮੁਹੰਮਦ ਕਹਤੇ ਹੋ ?*

ਅਲਹ ਯਾਰ ਖਾਂ ਜੋਗੀ ਬਾਦਸ਼ਾਹ ਔਰੰਗਜ਼ੇਬ ਦੇ ਧਰਮ ਦੇ ਮਖੌਟੇ ਹੇਠ ਛੁਪੇ ਅਸਲੀ ਕਿਰਦਾਰ-ਚਿਹਰੇ ਨੂੰ ਬੇਨਕਾਬ ਕਰਦਾ ਹੈ। ਉਹ ਲਿਖਦਾ ਹੈ ਕਿ ਔਰੰਗਜ਼ੇਬ ਨੇ ਆਪਣੇ ਪਿਤਾ ਨੂੰ ਕੈਦ ਕਰ ਕੇ ਆਪਣੇ ਭਰਾਵਾਂ ਦਾਰਾ ਸ਼ਿਕੋਹ ਅਤੇ ਮੁਰਾਦ ਨੂੰ ਧੋਖੇ ਨਾਲ ਮਾਰ ਕੇ ਤਖਤ ਉਤੇ ਜਬਰੀ ਕਬਜ਼ਾ ਕੀਤਾ ਹੈ। ਅਜਿਹਾ ਕੱਟੜਪੰਥੀ ਜਾਲਮ ਅਤੇ ਦੁਸ਼ਟ ਧਰਮੀ ਅਖਵਾਉਣ ਦਾ ਹੱਕਦਾਰ ਨਹੀਂ ਹੋ ਸਕਦਾ:

*ਪੜ੍ਹ ਕੇ ਕੁਰਾਨ ਬਾਪ ਕੋ ਕਰਤਾ ਜੋ ਕੈਦ ਹੋ।*
*ਮਰਨਾ ਪਿਤਾ ਕਾ ਜਿਸ ਕੋ ਖੁਸ਼ੀ ਕੀ ਨਵੈਦ ਹੋ।*
*ਕਤਲੇ ਬਰਾਦਰਾਂ ਜਿਸੇ ਮਅਮੂਲੀ ਸੈਦ ਹੋ।*
*ਨੇਕੀ ਕੀ ਇਸ ਸੇ ਖ਼ਲਕ ਕੋ ਫਿਰ ਕਯਾ ਉਮੈਦ ਹੋ।*
*(ਇੱਥੇ ਨਵੈਦ ਤੋਂ ਭਾਵ ਹੈ ਖੁਸ਼ਖਬਰੀ)*

ਡਾ. ਪ੍ਰੋ. ਹਰਬੰਸ ਸਿੰਘ ਅਨੁਸਾਰ, "They (sahibzadas) were slain in the order of their ages by the 5 word of a ghlzzai executioner) ਭਾਵ ਜ਼ੱਲਾਦ ਨੇ ਦੋਹਾਂ ਸਾਹਿਬਜ਼ਾਦਿਆਂ ਨੂੰ ਉਮਰ ਦੇ ਹਿਸਾਬ ਨਾਲ ਸ਼ਹੀਦ ਕਰ ਦਿੱਤਾ। ਸਿੱਖ ਵਿਦਵਾਨ ਡਾ. ਰਤਨ ਸਿੰਘ ਭੰਗੂ "ਪ੍ਰਾਚੀਨ ਪੰਥ ਪ੍ਰਕਾਸ਼" ਵਿਚ ਇਉਂ ਦਰਜ ਕਰਦੇ ਹਨ-- "ਦੇ ਗੋਡੇ ਹੇਠ ਕਰ ਜਿਬਹ ਡਾਰੇ, ਤੜਫ ਤੜਫ ਗਈ ਜਿੰਦ ਉਡਾਇ।" ਇਸੇ ਤਰ੍ਹਾਂ ਇਕ ਹੋਰ ਸ਼ਾਇਰ ਸੂਬਾ-ਸਰਹੰਦ ਵੱਲੋਂ ਕੀਤੇ ਘਿਨਾਉਣੇ

ਜੁਰਮ ਅਤੇ ਪਾਪ ਬਾਰੇ ਲਿਖਦੇ ਹਨ, "ਯਹ ਦੌਰ ਭੀ ਦੇਖਾ ਹੈ, ਤਾਰੀਖ ਕੀ ਨਜ਼ਰੋਂ ਨੇ, ਲਮਹੋਂ ਨੇ ਖਤਾ ਕੀ ਥੀ, ਸਦੀਓਂ ਨੇ ਸਜ਼ਾ ਪਾਈਂ।"

ਨਿਸ਼ਚੇ ਹੀ ਸੋਹਲ ਕਲੀਆਂ ਵਰਗੇ ਸਾਹਿਬਜ਼ਾਦਿਆਂ ਦੀ ਦਰਦਨਾਕ ਅਤੇ ਰੌਂਗਟੇ ਖੜੇ ਕਰ ਦੇਣ ਵਾਲੀ ਪਰੰਤੂ ਇਤਿਹਾਸਿਕ ਅਤੇ ਅਦੁੱਤੀ ਸ਼ਹੀਦੀ ਨੇ ਸਮੁੱਚੀ ਮਨੁੱਖਤਾ ਨੂੰ ਸ਼ਰਮਸਾਰ ਕਰ ਦਿੱਤਾ। ਉਨ੍ਹਾਂ ਮਸੂਮ ਅਤੇ ਕੋਮਲ ਫੁੱਲਾਂ ਵਰਗੇ ਸਾਹਿਬਜ਼ਾਦਿਆਂ ਦੀ ਸ਼ਹਾਦਤ ਨੇ ਸਿੱਖ ਮਾਨਸਿਕਤਾ ਉੱਤੇ ਇਤਨੇ ਡੂੰਘੇ ਜ਼ਖ਼ਮ ਕਰ ਦਿੱਤੇ ਜੋ ਸਮਾਂ ਬੀਤਣ ਨਾਲ ਨਸੂਰ ਬਣ ਗਏ। ਉਨ੍ਹਾਂ ਵਿੱਚੋਂ ਹਮੇਸ਼ਾਂ ਹੀ ਕੌਮ ਦੇ "ਧੁਰ ਅੰਤਰ-ਆਤਮੇ" ਤੋਂ ਚੀਸ ਨਿਕਲਦੀ ਰਹਿੰਦੀ ਹੈ। ਬਸ! ਉਸ ਚੀਸ ਨੂੰ ਸ੍ਰੀ ਗੁਰੂ ਰਾਮਦਾਸ ਜੀ ਦੇ ਪਵਿੱਤਰ ਸ਼ਬਦ-- "*ਹਮਰੀ ਬੇਦਨਿ ਤੂ ਜਾਨਤਾ ਸਾਹਾ ਅਵਰੁ ਕਿਆ ਜਾਨੈ ਕੋਇ*" ਰਾਹੀਂ ਹੀ ਬਿਆਨ ਕੀਤਾ ਜਾ ਸਕਦਾ ਹੈ।

ਗੁਰੂ ਜੀ ਦੇ ਛੋਟੇ ਸਾਹਿਬਜ਼ਾਦਿਆਂ ਨੂੰ ਇਸ ਮਕਸਦ ਨਾਲ ਸ਼ਹੀਦ ਕੀਤਾ ਗਿਆ ਸੀ ਕਿ ਗੁਰਮਤਿ ਦਾ ਦੀਪਕ ਇਸ ਜਗਤ ਵਿੱਚੋਂ ਹਮੇਸ਼ਾ ਲਈ ਬੁਝ ਜਾਵੇਗਾ ਅਤੇ ਭਾਰਤ ਨੂੰ ਮੁਕੰਮਲ ਰੂਪ ਵਿਚ ਇਸਲਾਮੀ ਦੇਸ਼ ਬਣਾਉਣ ਦਾ ਰਸਤਾ ਖੁੱਲ੍ਹ ਜਾਵੇਗਾ। ਉਨ੍ਹਾਂ ਨੂੰ ਇਸ ਗੱਲ ਦਾ ਅਹਿਸਾਸ ਨਹੀਂ ਸੀ ਕਿ ਗੁਰਮਤਿ ਦੀ ਅਖੰਡ ਜੋਤੀ ਤਾਂ ਖਾਲਸੇ ਦੇ ਦਿਲਾਂ ਵਿਚ ਪ੍ਰਵੇਸ਼ ਕਰ ਗਈ ਸੀ। ਗੁਰੂ-ਜੋਤ ਰੂਪ ਵਿਚ ਖਾਲਸੇ ਦੇ ਹਮੇਸ਼ਾਂ ਹੀ ਅੰਗ-ਸੰਗ ਸੀ। ਸ਼ਹੀਦੀ ਉਪਰੰਤ ਪ੍ਰਚੰਡ ਹੋਈ ਇਸ ਜੋਤੀ ਨੇ ਉੱਤਰੀ ਭਾਰਤ ਵਿਚ ਭਾਂਬੜ ਬਾਲ ਦਿੱਤੇ। ਸਿੰਘ ਨਾਦ ਗੂੰਜ ਉੱਠਿਆ। ਜਿਸ ਵਿਚ ਮੁਗ਼ਲੀਆ ਸਲਤਨਤ ਕੰਬ ਉਠੀ ਅਤੇ ਅੰਤ ਨੂੰ ਤਬਾਹ ਹੋ ਗਈ। ਸਾਹਿਬਜ਼ਾਦਿਆਂ ਦੀ ਸ਼ਹੀਦੀ ਦੇ ਸੰਬੰਧ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਔਰੰਗਜ਼ੇਬ ਨੂੰ ਦੀਨੇ ਕਾਂਗੜ ਦੀ ਧਰਤੀ ਤੋਂ ਲਿਖੇ ਅਤੇ ਭੇਜੇ ਜ਼ਫ਼ਰਨਾਮੇ ਵਿਚ ਲਿਖਿਆ ਸੀ ਕਿ "ਕੀ ਹੋਇਆ ਜੇ ਮੇਰੇ ਤੂੰ ਚਾਰ ਬੱਚੇ ਮਾਰ ਦਿੱਤੇ ਹਨ। ਮੇਰਾ ਪੰਜਵਾਂ ਨਾਦੀ ਪੁੱਤਰ ਖ਼ਾਲਸਾ ਤਾਂ ਅਜੇ ਜ਼ਿੰਦਾ ਹੈ ਜੋ ਕਿ ਫਨੀਅਰ ਨਾਗ ਹੈ। ਉਹ ਤੇਰੀ ਜਾਬਰ ਅਤੇ ਜ਼ੁਲਮੀ ਸਲਤਨਤ ਨੂੰ ਨੇਸਤ-ਓ-ਨਾਬੂਦ ਕਰਨ ਦੇ ਸਮਰੱਥ ਹੈ।" ਸ਼ਾਇਦ ਹੀ ਦੁਨੀਆ ਦੇ ਕਿਸੇ ਰਹਿਬਰ ਨੇ ਆਪਣੇ ਪੈਰੋਕਾਰਾਂ ਉੱਤੇ ਇਤਨਾ ਵੱਡਾ ਵਿਸ਼ਵਾਸ ਪ੍ਰਗਟ ਕੀਤਾ ਹੋਵੇ। ਗੁਰੂ ਜੀ ਇਉਂ ਫੁਰਮਾਉਂਦੇ ਹਨ:

*ਚਿਹਾ ਸ਼ੁਦ ਕਿ ਚੂੰ ਬੱਚਗਾਂ ਕੁਸ਼ਤਹ ਚਾਰ।*
*ਕਿ ਬਾਕੀ ਬਿਮਾਂਦਾ ਪੇਚੀਦਹ ਮਾਰ।* *(ਦਸਮ ਗ੍ਰੰਥ)*

ਸਾਹਿਬਜ਼ਾਦਿਆਂ ਨੇ ਗੁਰੂ-ਘਰ ਦੇ ਮਹਾਨ ਉਦੇਸ਼ਾਂ ਦੀ ਪੂਰਤੀ ਲਈ ਆਪਣੀਆਂ ਜਾਨਾਂ ਕੁਰਬਾਨ ਕਰ ਦਿੱਤੀਆਂ। ਵਕਤ ਦੀ ਹੈਰਤਅੰਗੇਜ਼ੀ ਅਤੇ ਰਾਜਸੀ ਸ਼ਕਤੀ ਦੀ ਦਰਿੰਦਗੀ ਦੀ ਇੰਨਤਾਹ ਹੈ ਕਿ ਸੂਬਾ-ਸਰਹੰਦ ਨੇ ਇਨ੍ਹਾਂ ਸ਼ਹੀਦਾਂ ਦਾ ਸਸਕਾਰ ਕਰਨ ਲਈ ਜਗ੍ਹਾ ਦੇਣ ਲਈ ਵੀ ਸ਼ਰਤ ਰੱਖ ਦਿੱਤੀ, ਜਿਸ ਅਨੁਸਾਰ ਸੂਬਾ-ਸਰਹਿੰਦ ਦੇ ਅਹਿਲਕਾਰ ਪਰੰਤੂ ਗੁਰੂ-ਘਰ ਦੇ ਅਨਿੰਨ ਸ਼ਰਧਾਲੂ ਦੀਵਾਨ ਟੋਡਰ ਮੱਲ ਨੇ ਆਪਣੀ

ਘਰ ਵਾਲੀ ਦੇ ਜੇਵਰਾਤ ਵੇਚ ਕੇ ਧਨ ਇਕੱਠਾ ਕਰ ਕੇ ਖੜੀਆਂ ਅਸ਼ਰਫ਼ੀਆਂ ਰੱਖ ਕੇ ਸਸਕਾਰ ਲਈ ਜ਼ਮੀਨ ਖਰੀਦੀ ਅਤੇ ਤਿੰਨਾਂ ਸ਼ਹੀਦਾਂ ਦਾ ਖਾਲਸਾਈ ਰਵਾਇਤਾਂ ਅਨੁਸਾਰ ਸਸਕਾਰ ਕਰ ਦਿੱਤਾ। ਇੱਥੇ ਅੱਜਕੱਲ ਗੁਰਦੁਆਰਾ ਸ੍ਰੀ ਜੋਤੀ ਸਰੂਪ ਸਾਹਿਬ ਸੁਸ਼ੋਭਿਤ ਹੈ।

ਕੁਝ ਸਮਾਂ ਬਾਅਦ ਬਾਦਸ਼ਾਹ ਫਰਖਸੀਅਰ ਨੂੰ ਜਦੋਂ ਦੀਵਾਨ ਟੋਡਰ ਮੱਲ ਦੀ ਕਾਰਵਾਈ ਬਾਰੇ ਜਾਣਕਾਰੀ ਮਿਲੀ ਤਾਂ ਉਸ ਨੇ ਕਿਹਾ ਕਿ ਇਹ ਦੀਵਾਨ ਮੁਗ਼ਲ ਰਾਜ ਦਾ ਵਫ਼ਾਦਾਰ ਨਹੀਂ ਬਣ ਸਕਿਆ ਸਗੋਂ "ਗੁਰੂ ਗੋਬਿੰਦ ਸਿੰਘ" ਦਾ ਵਫ਼ਾਦਾਰ ਹੈ ਬਾਦਸ਼ਾਹ ਦੇ ਹੁਕਮ ਅਨੁਸਾਰ ਦੀਵਾਨ ਟੋਡਰ ਮੱਲ ਨੂੰ ਵੀ ਸਮੇਤ ਪਰਵਾਰ ਕੋਹਲੂ ਥਾਈਂ ਪੀੜ ਕੇ ਕੀਮਾਂ-ਕੀਮਾਂ ਕਰ ਕੇ ਸ਼ਹੀਦ ਕਰ ਦਿੱਤਾ ਗਿਆ। ਬਿਨਾਂ ਸ਼ੱਕ ਦੀਵਾਨ ਟੋਡਰ ਮੱਲ ਪੰਥ ਦਾ ਅਣਮੋਲ ਹੀਰਾ ਸੀ, ਗੁਰੂ-ਘਰ ਦਾ ਅਨਿੰਨ ਸੇਵਕ ਸੀ, ਰੱਬ ਦਾ ਪਿਆਰਾ ਸੀ, ਹੱਕ ਅਤੇ ਸੱਚ ਦਾ ਅਸਲ ਪਹਿਰੇਦਾਰ। ਸਮੁੱਚਾ ਸਿੱਖ ਜਗਤ ਹਰ ਰੋਜ਼ ਦੋਵੇਂ ਸਮੇਂ ਅਰਦਾਸ ਵਿਚ ਭਾਈ ਮੋਤੀ ਰਾਮ ਮਹਿਰਾ ਅਤੇ ਦੀਵਾਨ ਟੋਡਰ ਮੱਲ ਦੀ, ਸਮੇਤ ਪਰਿਵਾਰ ਦਿੱਤੀ ਸ਼ਹੀਦੀ ਨੂੰ "ਜਿਨ੍ਹਾਂ ਨੂੰ ਕੀਮਾਂ-ਕੀਮਾਂ ਕੀਤਾ ਗਿਆ ਕਹਿ ਕੇ ਯਾਦ ਕਰਦਿਆਂ ਖਿਰਾਜੇ ਅਕੀਦਤ ਅਤੇ ਸ਼ਰਧਾ ਸਤਿਕਾਰ ਭੇਂਟ ਕਰਦਾ ਹੈ। ਕਿਸੇ ਸ਼ਾਇਰ ਨੇ ਐਸੀ ਮਹਾਨ ਅਤੇ ਅਦੁੱਤੀ ਕੁਰਬਾਨੀ ਅਤੇ ਨਤੀਜੇ ਵਜੋਂ ਉਸ ਤੋਂ ਨਿਕਲਣ ਵਾਲੇ ਨਤੀਜਿਆਂ ਬਾਰੇ ਠੀਕ ਹੀ ਲਿਖਿਆ ਹੈ:

*ਜਦ ਡੁੱਲ੍ਹਦਾ ਖ਼ੂਨ ਸ਼ਹੀਦਾਂ ਦਾ, ਤਕਦੀਰ ਬਦਲਦੀ ਕੌਮਾਂ ਦੀ।*
*ਰੰਬੀਆਂ ਨਾਲ ਖੋਪਰ ਲਹਿੰਦੇ ਜਦ, ਤਸਵੀਰ ਬਦਲਦੀ ਕੌਮਾਂ ਦੀ।*
*ਜਦੋਂ ਚਰਬੀ ਢਲੇ ਸ਼ਹੀਦਾਂ ਦੀ, ਰੂਹਾਂ ਵਿਚ ਚਾਨਣ ਹੋ ਜਾਵੇ।*
*ਜਦੋਂ ਉਸਰੇ ਕੰਧ ਮਾਸੂਮਾਂ ਦੀ, ਡਿੱਗੀ ਹੋਈ ਕੌਮ ਖਲੋ ਜਾਵੇ।*

ਜਗ ਜਾਣਦਾ ਹੈ ਕਿ ੩੦ ਮਾਰਚ, ੧੬੯੯ ਈ. ਨੂੰ ਦਸਮੇਸ਼ ਪਿਤਾ ਵੱਲੋਂ ਸਾਜੇ, ਨਿਵਾਜੇ, ਸਿਰਜੇ ਅਤੇ ਸੰਵਾਰੇ ਖਾਲਸਾ ਪੰਥ ਨੇ ਬਹੁਤ ਥੋੜੇ ਸਮੇਂ ਵਿਚ ਭਾਰਤ ਅੰਦਰ ਇਕ ਸੰਪੂਰਨ ਇਨਕਲਾਬ (ਧਾਰਮਿਕ, ਆਰਥਿਕ, ਸਮਾਜਿਕ ਅਤੇ ਰਾਜਨੀਤਕ) ਲਿਆਂਦਾ। ਜਿਨ੍ਹਾਂ ਪਾਸ ਧਰਮ ਨਹੀਂ ਸੀ, ਹੱਕ ਨਹੀਂ ਸੀ, ਰਾਜ-ਭਾਗ ਨਹੀਂ ਸੀ, ਮਾਣ-ਸਨਮਾਨ ਤੇ ਸਤਿਕਾਰ ਨਹੀਂ ਸੀ। ਜਿਨ੍ਹਾਂ ਨੂੰ ਹਥਿਆਰ ਚੁੱਕਣ ਅਤੇ ਘੋੜ-ਸਵਾਰੀ ਕਰਨ ਦਾ ਅਧਿਕਾਰ ਨਹੀਂ ਸੀ। ਉਹ ਅਜਿਹੀ ਤਰਸਯੋਗ ਅਤੇ ਦਰਦ ਭਰਪੂਰ ਜ਼ਿੰਦਗੀ ਬਤੀਤ ਕਰਨ ਵਾਲੇ ਹੁਣ ਬਾਦਸ਼ਾਹ, ਸਰਦਾਰ, ਸਿਪਾਹਸਲਾਰ, ਮਾਲਕ ਅਤੇ ਮਹਾਨ ਯੋਧੇ-ਸੂਰਮੇ ਬਣ ਗਏ। ਉਨ੍ਹਾਂ ਉਤੇ ਸਦੀਆਂ ਤੋਂ ਅਸਹਿ ਅਤੇ ਅਕਹਿ ਜਬਰ, ਜ਼ੁਲਮ, ਧੱਕਾ, ਬੇਇਨਸਾਫੀ, ਲੁੱਟਣ, ਕੁੱਟਣ ਅਤੇ ਬੇਪਤ ਕਰਨ ਵਾਲੇ ਉਨ੍ਹਾਂ ਦੇ ਸਾਹਮਣੇ ਆਜ਼ਜੀ ਬਣ ਗਏ ਸਨ, ਫਰਿਆਦੀ ਬਣ ਗਏ ਸਨ, ਉਨ੍ਹਾਂ ਦੇ ਸੇਵਾਦਾਰ ਬਣ ਗਏ ਸਨ, "ਭੂਰਿਆਂ ਵਾਲੇ ਰਾਜੇ ਕੀਤੇ ਮੁਗ਼ਲਾਂ ਜ਼ਹਿਰ ਪਿਆਲੇ ਪੀਤੇ" ਵਾਲੇ ਹਾਲਾਤ ਬਣ ਗਏ ਸਨ। ਵੱਡੇ ਸਾਹਿਬਜ਼ਾਦਿਆਂ ਦੀ ਸ਼ਹੀਦੀ ੦੭

ਦਸੰਬਰ, ੧੭੦੪ ਈ. ਅਤੇ ਛੋਟੇ ਸਾਹਿਬਜ਼ਾਦਿਆਂ ਦੀ ਸ਼ਹੀਦੀ ੧੨ ਦਸੰਬਰ ੧੭੦੪ ਈ. ਨੂੰ ਹੋਈ ਅਤੇ ਖਾਲਸਾ ਪੰਥ ਨੇ ਸਤਿਗੁਰਾਂ ਦੇ ਅਸ਼ੀਰਵਾਦ ਅਤੇ ਥਾਪੜੇ ਸਦਕਾ ਬਾਬਾ ਬੰਦਾ ਸਿੰਘ ਬਹਾਦਰ ਦੀ ਅਗਵਾਈ ਵਿਚ ੧੨ ਮਈ, ੧੭੧੦ ਈ. ਵਿਚ ਚਪੜਚਿੜੀ ਦੇ ਮੈਦਾਨ ਵਿਚ ਸੂਬਾ-ਸਰਹੰਦ ਅਤੇ ਹੋਰ ਮੁਗ਼ਲ ਸੂਬੇਦਾਰਾਂ ਦੀਆਂ ਫੌਜਾਂ ਨੂੰ ਬੁਰੀ ਤਰ੍ਹਾਂ ਹਰਾ ਕੇ, ਆਪਣੇ ਘੋੜਿਆਂ ਦੇ ਸੁਮਾਂ ਹੇਠ ਲਤਾੜ ਕੇ, ਸੂਬਾ-ਸਰਹੰਦ ਵਜ਼ੀਰ ਖਾਨ ਨੂੰ ਮਾਰ ਦੋਜ਼ਖ ਨੂੰ ਪਹੁੰਚਾ ਕੇ, ਸਰਹੰਦ ਦੀ ਧਰਤੀ ਉਤੇ ਖਾਲਸਾਈ ਪਰਚਮ ਲਹਿਰਾ ਕੇ ਦੁਨੀਆ ਦੇ ਤਖਤੇ 'ਤੇ ਪਹਿਲੇ ਖਾਲਸਾ ਰਾਜ ਦੀ ਸਥਾਪਨਾ ਕੀਤੀ। ਦੁਨੀਆ ਦੇ ਇਤਿਹਾਸ ਵਿਚ ਜਿਵੇਂ ਇਹ ਕੁਰਬਾਨੀਆਂ ਅਦੁੱਤੀ ਅਤੇ ਲਾਸਾਨੀ ਸਨ ਉਨ੍ਹਾਂ ਕਾਰਨ ਆਇਆ ਸੰਪੂਰਨ ਇਨਕਲਾਬ ਵੀ ਉਸੇ ਤਰ੍ਹਾਂ ਦੁਨੀਆ ਦਾ ਅਨੋਖਾ ਅਤੇ ਅੱਡਰਾ ਇਨਕਲਾਬ ਸੀ।

੯ ਜੂਨ, ੧੭੧੬ ਈ. ਨੂੰ ਬਾਬਾ ਬੰਦਾ ਸਿੰਘ ਬਹਾਦਰ ਦੀ ਸ਼ਹੀਦੀ ਉਪਰੰਤ ਜਥੇਦਾਰ ਜੱਸਾ ਸਿੰਘ ਆਹਲੂਵਾਲੀਆ, ਜਥੇਦਾਰ ਜੱਸਾ ਸਿੰਘ ਰਾਮਗੜ੍ਹੀਆ ਅਤੇ ਬਾਬਾ ਬਘੇਲ ਸਿੰਘ ਹੁਰਾਂ ਦੀ ਅਗਵਾਈ ਵਿਚ "ਦਲ ਖਾਲਸਾ" ਦੀ ਕਮਾਨ ਹੇਠ ਸਰਹੰਦ ਦੀ ਇੱਟ ਨਾਲ ਇੱਟ ਖੜਕਾ ਦਿੱਤੀ ਅਤੇ ਸਰਹੰਦ ਨੂੰ ਇੱਟਾਂ ਦੇ ਢੇਰ ਵਿਚ ਬਦਲ ਦਿੱਤਾ ਅਤੇ ਇੱਥੇ ਖੋਤਿਆਂ ਨਾਲ ਹੱਲ ਚਲਾਇਆ ਗਿਆ। ਹਕੀਮ ਮਿਰਜ਼ਾ ਅਲਹ ਯਾਰ ਖਾਂ ਜੋਗੀ ਇਸ ਸਬੰਧੀ ਗਵਾਹੀ ਭਰਦੇ ਹਨ:

*ਜੋਗੀ ਜੀ ਇਸ ਕੇ ਬਾਅਦ ਹੁਈ ਥੋੜੀ ਸੀ ਦੇਰ ਥੀ।*
*ਬਸਤੀ ਸਰਹਿੰਦ ਸ਼ਹਿਰ ਕੀ ਈਟੋਂ ਕਾ ਢੇਰ ਥੀ*

ਸ਼ਾਇਦ ਹੀ ਦੁਨੀਆ ਦੀ ਕਿਸੇ ਹੋਰ ਕੌਮ ਦਾ ਅਜਿਹਾ ਕੁਰਬਾਨੀ ਅਤੇ ਸ਼ਹੀਦੀਆਂ ਭਰਪੂਰ ਨਿਵੇਕਲਾ, ਸ਼ਾਨਾਂਮੱਤਾ ਗੌਰਵਮਈ ਅਤੇ ਲਹੂ ਭਿੱਜਿਆ ਇਤਿਹਾਸ ਹੋਵੇ। ਅਫਸੋਸ! ਅਸੀਂ ਆਪਣੇ ਗੌਰਵਮਈ ਇਤਿਹਾਸ, ਸ਼ਾਨਾਂਮੱਤੇ 'ਤੇ ਵਿਰਸੇ ਅਤੇ ਲਾਸਾਨੀ ਸ਼ਹੀਦੀਆਂ, ਕੁਰਬਾਨੀਆਂ, ਗੁਰੂ ਕਿਆਂ ਅਤੇ ਸਿੰਘਾਂ-ਸੂਰਮਿਆਂ ਵੱਲੋਂ ਮੈਦਾਨ-ਏ-ਜੰਗ ਵਿਚ ਸੰਸਾਰ ਨੂੰ ਅਚੰਭਿਤ ਕਰ ਦੇਣ ਵਾਲੇ ਕੀਤੇ ਕਾਰਨਾਮਿਆਂ ਨੂੰ ਭੁਲਾ ਰਹੇ ਹਾਂ ਅਤੇ ਨਿੱਜਪ੍ਰਸਤੀ, ਪਰਵਾਰ-ਪ੍ਰਸਤੀ, ਛਿੰਨ ਭੰਗਰ ਦੀ ਸ਼ਾਨ ਅਤੇ ਸ਼ਕਤੀ ਲਈ ਸਭ ਕੁਝ ਦਾਅ ਉੱਤੇ ਵੀ ਲਾ ਰਹੇ ਹਾਂ। ਕਿਸੇ ਸ਼ਾਇਰ ਨੇ ਠੀਕ ਹੀ ਕਿਹਾ ਹੈ:

*ਜਿਨ੍ਹਾਂ ਕੌਮਾਂ ਨੂੰ ਆਪਣੀ ਵਿਰਾਸਤ ਦਾ ਅਹਿਸਾਸ ਨਹੀਂ ਹੁੰਦਾ।*
*ਉਨ੍ਹਾਂ ਕੌਮਾਂ ਦਾ ਬਾਕੀ ਕੋਈ ਇਤਿਹਾਸ ਨਹੀਂ ਹੁੰਦਾ।*



# ਮਾਤਾ ਗੁਜਰੀ ਜੀ

*-ਸਿਮਰਜੀਤ ਸਿੰਘ**

ਜ਼ਿਲ੍ਹਾ ਜਲੰਧਰ ਵਿਚ ਇਤਿਹਾਸਿਕ ਨਗਰ ਹੈ- ਕਰਤਾਰਪੁਰ। ਇਹ ਨਗਰ ਜਲੰਧਰ ਸ਼ਹਿਰ ਤੋਂ ੧੬ ਕਿਲੋਮੀਟਰ ਦੀ ਦੂਰੀ 'ਤੇ ਉੱਤਰ-ਪੱਛਮ ਵੱਲ ਸਥਿਤ ਹੈ। ਇਸ ਸ਼ਹਿਰ ਨੂੰ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸੰਨ ੧੫੯੩ ਈ. ਵਿਚ ਵਸਾਇਆ ਸੀ। ਇਕ ਧਾਰਨਾ ਅਨੁਸਾਰ ਮਾਤਾ ਭਾਨੀ ਜੀ ਦੇ ਸਵਰਗਵਾਸ ਹੋ ਜਾਣ ਉਪਰੰਤ ਸ੍ਰੀ ਗੁਰੂ ਅਰਜਨ ਦੇਵ ਜੀ ਗੋਇੰਦਵਾਲ ਸਾਹਿਬ ਤੋਂ ਦੁਆਬੇ ਵੱਲ ਚੱਲ ਪਏ ਅਤੇ ਕਰਤਾਰਪੁਰ ਸਾਹਿਬ ਵਾਲੀ ਥਾਂ 'ਤੇ ਹੱਥ ਵਾਲੀ ਸੋਟੀ ਗੱਡ ਕੇ ਇੱਥੇ ਨਗਰ ਵਸਾਉਣ ਦੀ ਘੋਸ਼ਣਾ ਕੀਤੀ। ਗੁਰੂ ਜੀ ਨੇ ਜਿਸ ਥਾਂ 'ਤੇ ਸੋਟੀ ਗੱਡੀ ਸੀ ਉਸ ਥਾਂ ਗੁਰੂ ਜੀ ਦੀ ਯਾਦ ਵਿਚ ਗੁਰਦੁਆਰਾ ਥੰਮ ਸਾਹਿਬ ਸੁਸ਼ੋਭਿਤ ਹੈ। ਅਕਬਰ ਨੇ ਆਪਣੇ ਰਾਜਕਾਲ ਸਮੇਂ ੧੫੯੭ ਈ. ਵਿਚ ਸ਼ਹਿਜ਼ਾਦਾ ਸਲੀਮ ਨੇ ਇਸ ਦੇ ਮਾਮਲੇ ਦੀ ਮੁਆਫੀ ਦਾ ਪਟਾ ਦਿੱਤਾ ਸੀ। ਅਕਬਰਨਾਮੇ ਅਨੁਸਾਰ ਅਕਬਰ ਸੰਨ ੧੫੯੮ ਈ. ਵਿਚ ਗੋਇੰਦਵਾਲ ਦੇ ਪੱਤਣ ਤੋਂ ਬਿਆਸ ਦਰਿਆ ਪਾਰ ਕਰ ਕੇ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਹਜ਼ੂਰੀ ਵਿਚ ਆਇਆ ਅਤੇ ਇਸ ਜ਼ਮੀਨ ਦਾ ਪਟਾ ਦਰਸ਼ਨ ਭੇਟ ਵਜੋਂ ਦਿੱਤਾ। ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਤੋਂ ਮਗਰੋਂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਇਸ ਨਗਰ ਦਾ ਵਿਕਾਸ ਕਰਵਾਇਆ। ਇਸ ਨਗਰ ਵਿਚ ਪਿਤਾ ਭਾਈ ਲਾਲ ਚੰਦ ਜੀ ਅਤੇ ਮਾਤਾ ਬਿਸ਼ਨ ਕੌਰ ਜੀ ਦੇ ਘਰ ਗੁਜਰੀ ਜੀ ਦਾ ਜਨਮ ਹੋਇਆ। ਇਨ੍ਹਾਂ ਦੇ ਜਨਮ ਬਾਰੇ ਕੋਈ ਪੱਕੀ ਤਾਰੀਖ ਨਹੀਂ ਮਿਲਦੀ ਜਿਸ ਕਾਰਨ ਵਿਦਵਾਨਾਂ ਵਿਚ ਇਨ੍ਹਾਂ ਦੀ ਜਨਮ ਮਿਤੀ ਬਾਰੇ ਮਤਭੇਦ ਹਨ। ਬਚਪਨ ਤੋਂ ਹੀ ਆਪ ਧਾਰਮਿਕ ਰੁਚੀਆਂ ਦੇ ਮਾਲਕ ਸਨ। ਆਪ ਜੀ ਦੇ ਮਾਤਾ-ਪਿਤਾ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਦਰਬਾਰ ਵਿਚ ਜਾਇਆ ਕਰਦੇ ਸਨ।

ਮਾਤਾ ਗੁਜਰੀ ਜੀ ਦਾ ਵਿਆਹ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਸਾਹਿਬਜ਼ਾਦੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨਾਲ ਹੋਇਆ। ਭਾਈ ਕਾਨ੍ਹ ਸਿੰਘ ਨਾਭਾ 'ਮਹਾਨ ਕੋਸ਼' ਵਿਚ ਲਿਖਦੇ ਹਨ ਕਿ ਆਪ ਜੀ ਦਾ ਵਿਆਹ ੧੫ ਅੱਸੂ, ੧੬੮੬ ਬਿਕ੍ਰਮੀ ਨੂੰ ਹੋਇਆ। ਪਰ ਬਹੁਤ ਸਾਰੇ ਹੋਰ ਇਤਿਹਾਸਕਾਰਾਂ ਨੇ ਵਿਆਹ ਦੀ ਤਾਰੀਖ ੧੫ ਅੱਸੂ, ੧੬੮੯ ਬਿਕ੍ਰਮੀ ਮੰਨੀ ਹੈ। ਮਾਤਾ ਗੁਜਰੀ ਜੀ ਨੇ ਆਪਣੇ ਵਿਆਹ ਤੋਂ ਬਾਅਦ ਕੁਝ ਸਾਲ ਸ੍ਰੀ ਅੰਮ੍ਰਿਤਸਰ ਵਿਖੇ ਬਿਤਾਏ। ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ੧੭੦੧ ਬਿਕ੍ਰਮੀ ਵਿਚ ਕਰਤਾਰਪੁਰ ਸਾਹਿਬ ਵਿਖੇ

*ਮੀਤ ਸਕੱਤਰ ਅਤੇ ਮੁੱਖ ਸੰਪਾਦਕ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।

ਜੋਤੀ-ਜੋਤ ਸਮਾ ਗਏ। ਉਨ੍ਹਾਂ ਦੇ ਜੋਤੀ-ਜੋਤ ਸਮਾ ਜਾਣ ਤੋਂ ਬਾਅਦ ਮਾਤਾ ਗੁਜਰੀ ਜੀ ਅਤੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਮਾਤਾ ਨਾਨਕੀ ਜੀ ਦੇ ਆਦੇਸ਼ ਨਾਲ ਨਾਨਕੇ ਪਿੰਡ ਬਾਬਾ ਬਕਾਲਾ ਵਿਖੇ ਰਹਿਣ ਲੱਗ ਪਏ। ਇੱਥੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਕਈ ਸਾਲ ਅਕਾਲ ਪੁਰਖ ਦਾ ਨਾਮ-ਸਿਮਰਨ ਕਰਦਿਆਂ ਭਗਤੀ ਵਿਚ ਗੁਜ਼ਾਰੇ। ਮਾਤਾ ਗੁਜਰੀ ਜੀ ਨੇ ਆਪ ਜੀ ਦਾ ਹਰ ਤਰ੍ਹਾਂ ਨਾਲ ਖਿਆਲ ਰੱਖ ਕੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੂੰ ਭਗਤੀ ਵਿਚ ਨਵੀਂ ਸਿਖਰ ਤਕ ਪਹੁੰਚਣ ਵਿਚ ਮਦਦ ਕੀਤੀ।

ਅਠਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਦੇ ਜੋਤੀ-ਜੋਤ ਸਮਾਉਣ ਵੇਲੇ ਗੁਰਿਆਈ 'ਬਾਬਾ ਬਕਾਲਾ' ਕਹਿ ਕੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੂੰ ਦੇ ਦਿੱਤੀ। ਗੁਰਗੱਦੀ ਮਿਲਣ ਤੋਂ ਬਾਅਦ ਗੁਰੂ ਜੀ ਕੀਰਤਪੁਰ ਸਾਹਿਬ ਵਿਖੇ ਆ ਗਏ ਅਤੇ ਮਾਤਾ ਨਾਨਕੀ ਜੀ ਦੀ ਆਗਿਆ ਮੰਨ ਕੇ ਧਰਮ ਪ੍ਰਚਾਰ ਲਈ ਉੱਤਰ ਪ੍ਰਦੇਸ਼, ਬਿਹਾਰ, ਬੰਗਾਲ ਅਤੇ ਅਸਾਮ ਦੇ ਪ੍ਰਾਂਤਾਂ ਵੱਲ ਚਲੇ ਗਏ। ਮਾਤਾ ਗੁਜਰੀ ਜੀ, ਮਾਤਾ ਨਾਨਕੀ ਜੀ ਅਤੇ ਬਹੁਤ ਸਾਰੇ ਸਿੱਖ ਸੇਵਕ ਗੁਰੂ ਜੀ ਦੇ ਨਾਲ ਸਨ। ਇਨ੍ਹਾਂ ਦਿਨਾਂ ਵਿਚ ਹੀ ਸੈਫਾਬਾਦ ਦੇ ਨਵਾਬ ਸੈਫ਼-ਉਲ-ਦੀਨ ਨੇ ਆਪ ਜੀ ਵਾਸਤੇ ਇਕ ਸੁੰਦਰ ਘੋੜਾ, ਸਾਮਾਨ ਰੱਖਣ ਵਾਲੀ ਇਕ ਸੁੰਦਰ ਗੱਡੀ, ਵੱਡਾ ਤੰਬੂ, ਭਾਰ ਢੋਣ ਲਈ ਕੁਝ ਊਠ, ਗੱਡੀਆਂ ਖਿੱਚਣ ਲਈ ਕੁਝ ਬਲਦ ਭੇਟ ਵਜੋਂ ਦਿੱਤੇ। ਆਪ ਜੀ ਪੂਰਬ ਵੱਲ ਪ੍ਰਚਾਰ-ਫੇਰੀ ਦੌਰਾਨ ਪਹੇਵਾ, ਕੁਰਕਸ਼ੇਤਰ, ਮਥਰਾ, ਬ੍ਰਿੰਦਾਬਨ, ਆਗਰਾ, ਇਟਾਵਾ, ਕਾਨ੍ਹਪੁਰ, ਅਲਾਹਾਬਾਦ, ਮਿਰਜ਼ਾਪੁਰ, ਬਨਾਰਸ, ਸਾਸਾਰਾਮ, ਬਹਾਰਾਖਲ, ਭਵਾਨੀਪੁਰ, ਸਾਦਲਪੁਰ, ਗਯਾ ਆਦਿ ਗਏ। ਗਯਾ ਵਿਚ ਹੀ ਆਪ ਜੀ ਦੀ ਭੇਂਟ ਰਾਜਾ ਰਾਮ ਸਿੰਘ ਨਾਲ ਹੋਈ। ਗਯਾ ਤੋਂ ਬਾਅਦ ਆਪ ਪਟਨਾ ਵਿਖੇ ਗਏ।

ਬਿਹਾਰ ਰਾਜ ਦੀ ਰਾਜਧਾਨੀ ਪਟਨਾ ਗੰਗਾ ਦਰਿਆ ਦੇ ਸੱਜੇ ਕੰਢੇ 'ਤੇ ਸਥਿਤ ਹੈ। ਪਹਿਲਾਂ ਇਸ ਨੂੰ ਪਾਟਲਗ੍ਰਾਮ ਦੇ ਨਾਂ ਨਾਲ ਜਾਣਿਆ ਜਾਂਦਾ ਸੀ ਅਤੇ ਇਸ ਦਾ ਨਾਂ ਪਾਟਲੀਪੁੱਤਰ ਕਰ ਕੇ ਪ੍ਰਸਿੱਧ ਸੀ। ਸੰਸਕ੍ਰਿਤ ਗ੍ਰੰਥਾਂ ਵਿਚ ਇਸ ਸ਼ਹਿਰ ਦਾ ਨਾਂ ਕੁਸੁਮਪੁਰ, ਪਦਮਾਵਤੀ, ਪੁਸ਼ਪਪੁਰ ਆਦਿ ਵੀ ਮਿਲਦਾ ਹੈ। ਗਯਾ ਤੋਂ ਬਾਅਦ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਪਟਨੇ ਵਿਖੇ ਠਹਿਰੇ ਹੋਏ ਸਨ। ਸਤਿਗੁਰੂ ਜੀ ਦੇ ਪਿਆਰ ਦਾ ਖਿੱਚਿਆ ਰਾਜਾ ਰਾਮ ਸਿੰਘ ਵੀ ਪਟਨੇ ਆ ਗਿਆ। ਬਾਦਸ਼ਾਹ ਔਰੰਗਜ਼ੇਬ ਨੇ ਸ਼ਿਵਾ ਜੀ ਮਰਹੱਟਾ ਅਤੇ ਉਸ ਦੇ ਪੁੱਤਰ ਨੂੰ ਕੈਦ ਕਰ ਕੇ ਰਾਜਾ ਰਾਮ ਸਿੰਘ ਦੇ ਸਪੁਰਦ ਕੀਤਾ ਸੀ ਜੋ ਉਸ ਦੀ ਜੇਲ੍ਹ ਵਿੱਚੋਂ ਫਰਾਰ ਹੋ ਗਏ ਸਨ। ਉਨ੍ਹਾਂ ਦੋਹਾਂ ਦੇ ਦੌੜ ਜਾਣ ਕਾਰਨ ਬਾਦਸ਼ਾਹ ਔਰੰਗਜ਼ੇਬ ਰਾਜਾ ਰਾਮ ਸਿੰਘ ਤੋਂ ਖਫਾ ਸੀ। ਪਟਨਾ ਉਸ ਸਮੇਂ ਮੁਗਲਾਂ ਦਾ ਗੜ੍ਹ ਸੀ। ਗੁਰੂ ਜੀ ਨੇ ਰਾਜਾ ਰਾਮ ਸਿੰਘ ਦੀ ਮਜਬੂਰੀ ਨੂੰ ਧਿਆਨ ਵਿਚ ਰੱਖਦਿਆਂ ਉਸ ਨੂੰ ਉੱਥੋਂ ਚਲੇ ਜਾਣ ਦੀ ਸਲਾਹ ਦਿੱਤੀ। ਇਨ੍ਹਾਂ ਦਿਨਾਂ ਵਿਚ ਮਾਤਾ

ਗੁਜਰੀ ਜੀ ਜਣੇਪੇ ਦੀ ਸੀਮਾ ਦੇ ਨੇੜੇ ਹੋਣ ਕਾਰਨ ਅੱਗੇ ਯਾਤਰਾ ਕਰਨ ਦੇ ਯੋਗ ਨਹੀਂ ਸਨ। ਇਸ ਲਈ ਮਾਤਾ ਗੁਜਰੀ ਜੀ ਦੀ ਰਿਹਾਇਸ਼ ਦਾ ਪ੍ਰਬੰਧ ਪਟਨਾ ਨਗਰ ਵਿਖੇ ਕਰ ਕੇ ਉਨ੍ਹਾਂ ਦੀ ਸੇਵਾ-ਸੰਭਾਲ ਦੀ ਜ਼ਿੰਮੇਵਾਰੀ ਮਾਤਾ ਗੁਜਰੀ ਜੀ ਦੇ ਭਰਾ ਭਾਈ ਕਿਰਪਾਲ ਚੰਦ ਜੀ ਅਤੇ ਭਾਈ ਦਯਾਲ ਦਾਸ ਅਤੇ ਭਾਈ ਗੁਰਦਿੱਤਾ ਜੀ ਨੂੰ ਸੌਂਪ ਕੇ ਆਪਣੇ ਨਾਲ ਭਾਈ ਮਤੀ ਦਾਸ, ਭਾਈ ਸਤੀ ਦਾਸ ਨੂੰ ਲੈ ਕੇ ਰਾਜਾ ਰਾਮ ਸਿੰਹੁ ਨੂੰ ਮੰਘੇਰ ਨਗਰੀ ਵਿਚ ਜਾ ਮਿਲੇ। ਉੱਥੋਂ ਸ੍ਰੀ ਗੁਰੂ ਤੇਗ ਬਾਹਦਰ ਸਾਹਿਬ ਜੀ ਨੇ ਪਟਨਾ ਦੀ ਸੰਗਤ ਦੇ ਨਾਮ ਇਕ ਹੁਕਮਨਾਮਾ ਵੀ ਭੇਜਿਆ। ਪਟਨਾ ਨਿਵਾਸੀ ਸੰਗਤ ਨੇ ਗੁਰੂ ਜੀ ਦੇ ਪਰਵਾਰ ਲਈ ਇਕ ਨਿਵਾਸ ਸਥਾਨ ਤਿਆਰ ਕੀਤਾ, ਜਿਸ ਦਾ ਨਾਂ ਹਰਿਮੰਦਰ ਰੱਖਿਆ। ਇਨ੍ਹਾਂ ਦਿਨਾਂ ਵਿਚ ਹੀ ਕਰੀਮ ਬਖ਼ਸ਼ ਅਤੇ ਰਹੀਮ ਬਖ਼ਸ਼ ਨਾਮਕ ਸ਼ਰਧਾਲੂਆਂ ਨੇ ਸਤਿਗੁਰੂ ਜੀ ਦੀ ਸੇਵਾ ਵਿਚ ਇਕ ਬਾਗ਼ ਅਤੇ ਇਕ ਪਿੰਡ ਭੇਟ ਕੀਤਾ ਜੋ ਅੱਜ ਤਕ ਗੁਰਦੁਆਰਾ ਸ੍ਰੀ ਹਰਿਮੰਦਰ ਸਾਹਿਬ ਪਟਨਾ ਦੀ ਮਲਕੀਅਤ ਹੈ। ਪਟਨਾ ਵਿਖੇ ਮਾਤਾ ਗੁਜਰੀ ਜੀ ਦੇ ਘਰ ਪੋਹ ਸੁਦੀ ੭ ਮੁਤਾਬਿਕ ੨੩ ਪੋਹ ੧੭੨੩ ਬਿਕ੍ਰਮੀ ਨੂੰ ਬਾਲ ਸ੍ਰੀ ਗੋਬਿੰਦ ਰਾਇ ਜੀ ਨੇ ਜਨਮ ਲਿਆ। ਉਸ ਸਮੇਂ ਮਾਤਾ ਜੀ ਦੀ ਉਮਰ ੪੨ ਸਾਲ ਦੀ ਸੀ।

ਬੱਚੇ ਦੇ ਜੀਵਨ ਉੱਪਰ ਮਾਂ ਦੀ ਸ਼ਖ਼ਸੀਅਤ ਦਾ ਬਹੁਤ ਅਸਰ ਹੁੰਦਾ ਹੈ। ਮਾਤਾ ਗੁਜਰੀ ਜੀ ਨੇ ਬਾਲ ਗੋਬਿੰਦ ਰਾਇ ਜੀ ਨੂੰ ਸਿੱਖਿਆ ਦੇਣ ਵਿਚ ਆਪਣੀ ਵਿਸ਼ੇਸ਼ ਭੂਮਿਕਾ ਨਿਭਾਈ। ਇਨ੍ਹਾਂ ਦਿਨਾਂ ਵਿਚ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਬੰਗਾਲ ਦੀ ਰਾਜਧਾਨੀ ਢਾਕਾ ਵਿਖੇ ਠਹਿਰੇ ਹੋਏ ਸਨ। ਬਾਲ ਗੋਬਿੰਦ ਰਾਇ ਜੀ ਦੇ ਜਨਮ ਦੀ ਸੂਚਨਾ ਇਨ੍ਹਾਂ ਨੂੰ ਇੱਥੇ ਹੀ ਮਿਲੀ ਸੀ। ਗੁਰੂ ਜੀ ਨੇ ਅਸਾਮ ਦੇ ਰਾਜਾ ਸੁਕਦੇਊ ਚੱਕਰਧਵਜ ਅਤੇ ਰਾਜਾ ਰਾਮ ਸਿੰਹੁ ਦੀ ਸੁਲਾਹ ਕਰਵਾ ਦਿੱਤੀ। ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਲੱਗਭਗ ਤਿੰਨ ਸਾਲ ਰਾਜਾ ਰਾਮ ਸਿੰਹੁ ਦੇ ਨਾਲ ਕਾਮਰੂਪ (ਆਸਾਮ) ਦੇਸ਼ ਵਿਚ ਰਹੇ।

ਅਸਾਮ ਦੀ ਯਾਤਰਾ ਤੋਂ ਬਾਅਦ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਅਨੰਦਪੁਰ ਸਾਹਿਬ ਵਿਖੇ ਆ ਗਏ। ਕੁਝ ਸਮਾਂ ਬਾਅਦ ਮਾਤਾ ਗੁਜਰੀ ਜੀ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਆਗਿਆ ਮਿਲਣ 'ਤੇ ਬਾਲ ਗੋਬਿੰਦ ਰਾਇ ਜੀ ਅਤੇ ਪਰਵਾਰ ਦੇ ਹੋਰ ਮੈਂਬਰਾਂ ਨੂੰ ਨਾਲ ਲੈ ਕੇ ਪਟਨਾ ਸਾਹਿਬ ਤੋਂ ਅਨੰਦਪੁਰ ਸਾਹਿਬ ਨੂੰ ਚੱਲ ਪਏ। ਪਟਨਾ ਸਾਹਿਬ ਦੀ ਸੰਗਤ ਵੀ ਉਨ੍ਹਾਂ ਦੇ ਨਾਲ ਤੁਰ ਪਈ।

ਕਾਫਲੇ ਨੇ ਪਹਿਲਾ ਪੜਾਅ ਪਟਨਾ ਸਾਹਿਬ ਤੋਂ ੨੦ ਕਿਲੋਮੀਟਰ ਦੀ ਦੂਰੀ 'ਤੇ ਦਾਨਪੁਰ ਵਿਖੇ ਕੀਤਾ। ਇਸ ਤੋਂ ਅੱਗੇ ਲਖਨੌਰ ਨਗਰ ਪਹੁੰਚੇ। ਲਖਨੌਰ ਨਗਰ ਵਿਖੇ ਮਾਤਾ ਗੁਜਰੀ ਜੀ ਦੇ ਵੱਡੇ ਭਰਾ ਭਾਈ ਮਿਹਰ ਚੰਦ ਜੀ ਨਿਵਾਸ ਕਰਦੇ ਸਨ। ਭਾਈ ਜੇਠਾ ਮਸੰਦ ਵੀ ਇਸੇ ਨਗਰ ਦਾ ਵਸਨੀਕ ਸੀ। ਮਾਤਾ ਗੁਜਰੀ ਜੀ ਅਤੇ ਬਾਲ ਗੋਬਿੰਦ ਰਾਇ ਜੀ ਸਾਰੇ ਸਿੱਖਾਂ ਸਮੇਤ ਇੱਥੇ ਲੱਗਭਗ ਛੇ ਮਹੀਨੇ ਠਹਿਰੇ। ਇਸ ਤੋਂ ਬਾਅਦ

ਸਾਰੇ ਕੀਰਤਪੁਰ ਸਾਹਿਬ ਥੋੜ੍ਹਾ ਸਮਾਂ ਠਹਿਰ ਕੇ ਅਨੰਦਪੁਰ ਸਾਹਿਬ ਪਹੁੰਚੇ।

ਇਸ ਤੋਂ ਬਾਅਦ ਮਾਤਾ ਗੁਜਰੀ ਜੀ ਲਈ ਧਰਮ 'ਤੇ ਡਟੇ ਰਹਿਣ ਲਈ ਪ੍ਰੀਖਿਆ ਦਾ ਸਮਾਂ ਸੀ। ਮੁਸ਼ਕਲਾਂ ਨਾਲ ਭਰੇ ਸਮੇਂ ਵਿਚ ਵੱਡੇ-ਵੱਡੇ ਮਨੁੱਖ ਡੋਲ ਜਾਂਦੇ ਹਨ। ਪਰੰਤੂ ਮਾਤਾ ਗੁਜਰੀ ਜੀ ਨੇ ਜਿਨ੍ਹਾਂ ਮੁਸ਼ਕਲਾਂ ਦਾ ਮੁਕਾਬਲਾ ਜਿਸ ਦਲੇਰੀ ਨਾਲ ਕੀਤਾ ਉਸ ਦੀ ਮਿਸਾਲ ਹੋਰ ਕਿਧਰੇ ਨਹੀਂ ਮਿਲਦੀ।

ਸੰਨ ੧੬੭੪ ਈ. ਵਿਚ ਜੂਨ ਦੇ ਮਹੀਨੇ ਬਾਦਸ਼ਾਹ ਔਰੰਗਜ਼ੇਬ ਰਾਵਲਪਿੰਡੀ ਦੇ ਨੇੜੇ ਹਸਨ ਅਬਦਾਲ ਦੇ ਸਥਾਨ 'ਤੇ ਆ ਗਿਆ। ਜਦੋਂ ਬਾਦਸ਼ਾਹ ਖੁਦ ਪੰਜਾਬ ਵਿਚ ਆ ਕੇ ਬੈਠ ਗਿਆ ਤਾਂ ਹਾਕਮਾਂ ਨੇ ਬਾਦਸ਼ਾਹ ਨੂੰ ਪ੍ਰਸੰਨ ਕਰਨ ਲਈ ਗੈਰ-ਮੁਸਲਮਾਨਾਂ ਦਾ ਕਤਲ-ਏ-ਆਮ ਸ਼ੁਰੂ ਕਰ ਦਿੱਤਾ। ਬਹੁਤ ਸਾਰੇ ਹਿੰਦੂਆਂ ਨੂੰ ਮੁਸਲਮਾਨ ਬਣਾ ਲਿਆ ਗਿਆ। ਜੰਮੂ-ਕਸ਼ਮੀਰ ਦੇ ਡਰੇ ਹੋਏ ਪੰਡਿਤ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਪਾਸ ਆਏ। ਪੰਡਿਤ ਆਤ੍ਰੂ ਰਾਮ ਦਾ ਪੁੱਤਰ ਪੰਡਿਤ ਕਿਰਪਾ ਰਾਮ ਸਰਸਵਤੀ ਬ੍ਰਾਹਮਣ ਮੱਤਨ ਪਿੰਡ ਦਾ ਰਹਿਣ ਵਾਲਾ ਸੀ। ਇਹ ਪਿੰਡ ਸ੍ਰੀਨਗਰ ਤੋਂ ਪੂਰਬ ਵਾਲੇ ਪਾਸੇ ਲੱਗਭਗ ੬੫ ਕਿਲੋਮੀਟਰ ਦੀ ਦੂਰੀ 'ਤੇ ਹੈ। ਪੰਡਿਤ ਕਿਰਪਾ ਰਾਮ ਅਤੇ ਉਸ ਦੇ ਸਾਥੀਆਂ ਨੇ ਕਸ਼ਮੀਰ ਦੇ ਸੂਬੇਦਾਰ ਅਫਤਖਾਰ ਖਾਂ ਵੱਲੋਂ ਨਿਹੱਥੇ ਗ਼ੈਰ-ਮੁਸਲਮਾਨਾਂ ਤੇ ਕੀਤੇ ਜਾਂਦੇ ਜ਼ੁਲਮ ਦੀ ਸਾਰੀ ਵਿਥਿਆ ਗੁਰੂ ਸਾਹਿਬ ਨੂੰ ਸੁਣਾ ਕੇ ਮਦਦ ਲਈ ਅਰਜ਼ੋਈ ਕੀਤੀ।

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਔਰੰਗਜ਼ੇਬ ਵੱਲੋਂ ਕੀਤੇ ਜਾ ਰਹੇ ਜ਼ੁਲਮ ਦੇ ਵਿਰੋਧ ਵਿਚ ਅਨੰਦਪੁਰ ਸਾਹਿਬ ਤੋਂ ਬਲਿਦਾਨ ਦੇਣ ਲਈ ਚੱਲੇ। ਉਸ ਸਮੇਂ ਬਾਲ ਗੋਬਿੰਦ ਰਾਇ ਜੀ ਦੀ ਉਮਰ ੯ ਸਾਲ ਦੀ ਸੀ।

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੂੰ ਦਿੱਲੀ ਵਿਖੇ ਸ਼ਹੀਦ ਕਰ ਦਿੱਤਾ ਗਿਆ। ਜਦੋਂ ਭਾਈ ਜੈਤਾ ਜੀ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦਾ ਸੀਸ ਲੈ ਕੇ ਅਨੰਦਪੁਰ ਸਾਹਿਬ ਪਹੁੰਚੇ ਤਾਂ ਉਸ ਵੇਲੇ ਮਾਤਾ ਗੁਜਰੀ ਜੀ ਸੰਸਾਰੀਆਂ ਵਾਂਗ ਰੋਏ-ਕੁਰਲਾਏ ਨਹੀਂ ਸਗੋਂ ੯ ਸਾਲਾਂ ਦੇ ਸਪੁੱਤਰ ਗੋਬਿੰਦ ਰਾਇ ਜੀ ਨੂੰ ਉਨ੍ਹਾਂ ਦੇ ਆਪਣੇ ਫਰਜ਼ਾਂ ਪ੍ਰਤੀ ਜਾਗਰਿਤ ਕੀਤਾ। ਸਿੱਖ ਜਗਤ ਦਾ ਸਮੁੱਚਾ ਪ੍ਰਬੰਧ ਮਾਤਾ ਗੁਜਰੀ ਜੀ ਅਤੇ ਉਨ੍ਹਾਂ ਦੇ ਛੋਟੇ ਭਰਾਤਾ ਭਾਈ ਕਿਰਪਾਲ ਚੰਦ ਜੀ ਦੀ ਸਹਾਇਤਾ ਨਾਲ ਗੁਰੂ ਸਾਹਿਬ ਕਰਦੇ ਰਹੇ।

੧੭੬੧ ਬਿਕ੍ਰਮੀ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਮੁਗ਼ਲ ਸ਼ਾਸਕਾਂ ਅਤੇ ਹਿੰਦੂ ਪਹਾੜੀ ਰਾਜਿਆਂ ਦੀਆਂ ਝੂਠੀਆਂ ਕਸਮਾਂ 'ਤੇ ਇਤਬਾਰ ਕਰ ਕੇ ਅਨੰਦਪੁਰ ਸਾਹਿਬ ਦਾ ਕਿਲ੍ਹਾ ਛੱਡ ਦਿੱਤਾ। ਜਦੋਂ ਗੁਰੂ ਜੀ ਦਾ ਜਥਾ ਸਰਸਾ ਨਦੀ ਦੇ ਕੰਢੇ 'ਤੇ ਪਹੁੰਚਿਆ ਤਾਂ ਕਾਲੀ ਬੋਲ਼ੀ ਰਾਤ ਵਿਚ ਸਰਸਾ ਨਦੀ ਦਾ ਪਾਣੀ ਮੀਂਹ ਪੈਣ ਕਾਰਨ ਠਾਠਾਂ ਮਾਰ ਰਿਹਾ ਸੀ। ਸ਼ਾਹੀ ਸੈਨਾ ਅਤੇ ਪਹਾੜੀ ਰਾਜਿਆਂ ਨੇ ਜੰਗੀ ਨੁਕਤਾ-ਨਿਗਾਹ ਤੋਂ ਮੌਕਾ ਠੀਕ ਸਮਝਦੇ ਹੋਏ ਸਾਰੀਆਂ ਕਸਮਾਂ ਭੁਲਾ ਕੇ ਗੁਰੂ ਜੀ ਦੇ ਜਥੇ 'ਤੇ ਪਿੱਛੋਂ ਹਮਲਾ ਕਰ

ਦਿੱਤਾ। ਇੱਥੇ ਗੁਰੂ ਜੀ ਦਾ ਪਰਵਾਰ ਕਾਫਲੇ ਨਾਲੋਂ ਵਿੱਛੜ ਗਿਆ। ਮਾਤਾ ਗੁਜਰੀ ਜੀ ਅਤੇ ਛੋਟੇ ਸਾਹਿਬਜ਼ਾਦੇ ਕਾਫਲੇ ਨਾਲੋਂ ਅਲੱਗ ਹੋ ਗਏ। ਉਹ ਰਸੋਈਏ ਗੰਗੂ ਨਾਲ ਉਸ ਦੇ ਪਿੰਡ ਸਹੇੜੀ (ਖੇੜੀ) ਪਹੁੰਚ ਗਏ। ਗੰਗੂ ਦੇ ਮਨ ਵਿਚ ਲਾਲਚ ਆ ਗਿਆ ਤਾਂ ਉਸ ਨੇ ਮਾਤਾ ਗੁਜਰੀ ਜੀ ਅਤੇ ਨਿੱਕੇ-ਨਿੱਕੇ ਸਾਹਿਬਜ਼ਾਦਿਆਂ ਨੂੰ ਮੋਰਿੰਡੇ ਦੇ ਕੋਤਵਾਲ ਕੋਲ ਸ਼ਿਕਾਇਤ ਕਰ ਕੇ ਫੜਾ ਦਿੱਤਾ। ਸਾਹਿਬਜ਼ਾਦਾ ਜ਼ੋਰਾਵਰ ਸਿੰਘ ਅਤੇ ਸਾਹਿਬਜ਼ਾਦਾ ਫਤਿਹ ਸਿੰਘ, ਉਨ੍ਹਾਂ ਨਾਲ ਉਨ੍ਹਾਂ ਦੀ ਦਾਦੀ ਮਾਤਾ ਗੁਜਰੀ ਜੀ ਨੂੰ ਮੋਰਿੰਡੇ ਦਾ ਕੋਤਵਾਲ ਵਜ਼ੀਰ ਖਾਂ ਪਾਸ ਸਰਹਿੰਦ ਛੱਡ ਗਿਆ। 'ਗੁਰਬਿਲਾਸ ਪਾਤਸ਼ਾਹੀ ਦਸਵੀਂ' ਵਿਚ ਇਸ ਦਾ ਜ਼ਿਕਰ ਹੈ ਕਿ ਜਦ ਸਾਹਿਬਜ਼ਾਦਿਆਂ ਨੂੰ ਸਰਹਿੰਦ ਲਿਆਂਦਾ ਗਿਆ ਤਾਂ ਉਸ ਸਮੇਂ ਉਨ੍ਹਾਂ ਨੇ ਨੀਲਾ ਬਾਣਾ ਪਾਇਆ ਹੋਇਆ ਸੀ ਅਤੇ ਉਨ੍ਹਾਂ ਦੇ ਖ਼ੂਬਸੂਰਤ ਬਦਨ ਇੰਵ ਲੱਗ ਰਹੇ ਸਨ, ਜਿਵੇਂ ਬੱਦਲਾਂ ਵਿਚ ਬਿਜਲੀ ਚਮਕ ਰਹੀ ਹੋਵੇ। ਹੱਥਾਂ ਵਿਚ ਹੱਥਕੜੀਆਂ ਅਤੇ ਪੈਰਾਂ ਵਿਚ ਬੇੜੀਆਂ ਪਾਈਆਂ ਹੋਈਆਂ ਸਨ:

*ਨੀਲੇ ਝਗੀਆਂ ਤਨ ਮੋ ਕੈਸੇ। ਬਿਜਲੀ ਸਯਾਮ ਅਭ੍ਰ ਮੈ ਜੈਸੇ।*
*ਕੋਮਲ ਅੰਗ ਹਥੋੜੀ ਹਾਥਾ। ਪਾਦ ਜੰਜੀਰੀ ਤਿਨੁ ਕੋ ਸਾਥਾ।*
*ਕੇਸਰੀ ਅੰਗ ਪੋਸ਼ਾਕ ਮਹਾਬਰ।*

ਕਚਹਿਰੀ ਵਿਚ ਪੇਸ਼ ਹੋਣ ਵੇਲੇ ਉਨ੍ਹਾਂ ਕੇਸਰੀ ਬਾਣਾ ਸਜਾ ਲਿਆ। ਉਨ੍ਹਾਂ ਨੂੰ ਦੇਖ ਸੂਬੇਦਾਰ ਨੇ ਚਿਤਵਿਆ ਕਿ ਇਨ੍ਹਾਂ ਨੂੰ ਦੀਨ ਵਿਚ ਲਿਆਵਣਾ ਚਾਹੀਏ। ਇਨ੍ਹਾਂ ਤਿੰਨਾਂ ਨੂੰ ਸਰਹਿੰਦ ਦੇ ਕਿਲ੍ਹੇ ਦੇ ਠੰਡੇ ਬੁਰਜ ਵਿਚ ਕੈਦ ਕਰ ਦਿੱਤਾ ਗਿਆ। ਸ਼ਹਿਰ ਸਰਹਿੰਦ ਦੇ ਚਾਰੇ ਪਾਸੇ ਇਕ ਕੰਧ ਸੀ। ਉਸ ਵਿਚ ਅੱਠ ਬੁਰਜ ਸਨ। ਠੰਡਾ ਬੁਰਜ ਉਸ ਨੂੰ ਇਸ ਲਈ ਕਿਹਾ ਜਾਂਦਾ ਸੀ ਕਿ ਇਹ ੧੪੦ ਫੁੱਟ ਉੱਚਾ ਸੀ ਅਤੇ ਇਸ ਦੇ ਨਾਲ ਠੰਡੇ ਪਾਣੀ ਦਾ ਨਾਲਾ ਵਗਦਾ ਸੀ, ਜਿਸ ਕਾਰਨ ਇਹ ਬਹੁਤ ਠੰਡਾ ਰਹਿੰਦਾ ਸੀ ਅਤੇ ਸੂਬਾ ਗਰਮੀ ਦੇ ਦਿਨਾਂ ਵਿਚ ਇੱਥੇ ਠਹਿਰਿਆ ਕਰਦਾ ਸੀ। ਅੱਤ ਦੀ ਠੰਡ ਦੇ ਦਿਨਾਂ ਵਿਚ ਬਿਰਧ ਮਾਤਾ ਗੁਜਰੀ ਜੀ ਛੋਟੇ-ਛੋਟੇ ਬੱਚਿਆਂ ਨੂੰ ਆਪਣੀ ਬੁੱਕਲ ਵਿਚ ਲੈ ਕੇ ਨਿੱਘ ਦੇਣ ਦੀ ਕੋਸ਼ਿਸ਼ ਕਰ ਰਹੇ ਸਨ ਅਤੇ ਧਰਮ ਉੱਤੇ ਡਟੇ ਰਹਿਣ ਦੀ ਸਿੱਖਿਆ ਦੇ ਰਹੇ ਸਨ। ਇੱਥੇ ਭਾਈ ਮੋਤੀ ਨਾਂ ਦਾ ਇਕ ਮਹਿਰਾ ਜੋ ਨਵਾਬ ਵਜ਼ੀਰ ਖਾਂ ਦਾ ਰਸੋਈਆ ਅਤੇ ਗੁਰੂ-ਘਰ ਦਾ ਸ਼ਰਧਾਲੂ ਸੀ, ਉਹ ਮਾਤਾ ਜੀ ਅਤੇ ਸਾਹਿਬਜ਼ਾਦਿਆਂ ਨੂੰ ਆਪਣੀ ਜਾਨ ਦੀ ਪਰਵਾਹ ਨਾ ਕਰਦੇ ਹੋਏ ਠੰਡੇ ਬੁਰਜ ਵਿਚ ਦੁੱਧ ਪਹੁੰਚਾਉਂਦਾ ਰਿਹਾ, ਜਿਸ ਦਾ ਪਤਾ ਲੱਗਣ ਉੱਤੇ ਨਵਾਬ ਵਜ਼ੀਰ ਖਾਂ ਨੇ ਉਸ ਨੂੰ ਉਸ ਦੇ ਸਾਰੇ ਪਰਵਾਰ ਸਮੇਤ ਕੋਹਲੂ ਵਿਚ ਪੀੜ ਕੇ ਸ਼ਹੀਦ ਕਰ ਦਿੱਤਾ।

੧੩ ਪੋਹ ੧੭੬੧ ਬਿਕ੍ਰਮੀ ਨੂੰ ਸਰਹਿੰਦ ਦੇ ਸੂਬੇਦਾਰ ਵਜ਼ੀਰ ਖਾਂ ਨੇ ਸਾਹਿਬਜ਼ਾਦਿਆਂ ਨੂੰ ਕਚਹਿਰੀ ਵਿਚ ਪੇਸ਼ ਕਰਨ ਦਾ ਹੁਕਮ ਦਿੱਤਾ। ਹੁਕਮ ਦੀ ਤਾਮੀਲ ਕਰਦਿਆਂ ਦੀਵਾਨ ਸੁੱਚਾ ਨੰਦ ਦੀ ਅਗਵਾਈ ਹੇਠ ਸਿਪਾਹੀ ਠੰਡੇ ਬੁਰਜ ਤੋਂ

ਮਾਤਾ ਗੁਜਰੀ ਜੀ ਪਾਸੋਂ ਸਾਹਿਬਜ਼ਾਦਿਆਂ ਨੂੰ ਲੈ ਕੇ ਆਏ। ਅੱਲਾ ਯਾਰ ਖਾਂ ਜੋਗੀ ਨੇ ਇਸ ਘਟਨਾ ਨੂੰ ਕਲਮਬੰਦ ਕਰਦੇ ਹੋਏ ਲਿਖਿਆ ਹੈ:

*ਬੱਚੋਂ ਕੋ ਲੇਨੇ ਆਏ ਗਰਜ ਚੰਦ ਬੇ-ਹਯਾ,*
*ਸਰਦਾਰ ਇਨਕਾ ਕਹਤੇ ਕਿ ਸੁੱਚਾ ਨੰਦ ਥਾ।*

ਮਾਤਾ ਗੁਜਰੀ ਜੀ ਪਾਸੋਂ ਸਾਹਿਬਜ਼ਾਦਿਆਂ ਦੀ ਜੁਦਾਈ ਦਾ ਸਮਾਂ ਸਿਰ ਉੱਤੇ ਆਣ ਪਹੁੰਚਾ। ਅੱਲਾ ਯਾਰ ਖਾਂ ਜੋਗੀ ਇਸ ਬਾਰੇ ਮਾਤਾ ਗੁਜਰੀ ਜੀ ਦੇ ਮਨੋਭਾਵ ਕਲਮਬੰਦ ਕਰਦਾ ਲਿਖਦਾ ਹੈ ਕਿ:

*ਜਾਨੇ ਸੇ ਪਹਲੇ ਆਓ ਗਲੇ ਸੇ ਲਗਾ ਤੋ ਲੂੰ।*
*ਕੇਸੋਂ ਕੋ ਕੰਘੀ ਕਰੂੰ ਜ਼ਰਾ ਮੂੰਹ ਧੁਲਾ ਤੋ ਲੂੰ।*
*ਪਿਆਰੇ ਸੇ ਸਰੋਂ ਪੇ ਨੰਨ੍ਹੀ ਸੀ ਕਲਗੀ ਸਜਾ ਤੋ ਲੂੰ।*
*ਮਰਨੇ ਸੇ ਪਹਿਲੇ ਤੁਮ ਕੋ ਦੁਲਹਾ ਬਣਾ ਤੋ ਲੂੰ।*

ਮਾਤਾ ਗੁਜਰੀ ਜੀ ਪਾਸੋਂ ਸਾਹਿਬਜ਼ਾਦਿਆਂ ਨੂੰ ਲਿਆ ਕੇ ਕਚਹਿਰੀ ਵਿਚ ਪੇਸ਼ ਕਰਨ ਲਈ ਸਿਪਾਹੀ ਪੈਦਲ ਹੀ ਵਜ਼ੀਰ ਖਾਂ ਦੀ ਕਚਹਿਰੀ ਵੱਲ ਤੁਰ ਪਏ। ਜਦ ਉਹ ਕਚਹਿਰੀ ਦੇ ਨੇੜੇ ਪਹੁੰਚੇ ਤਾਂ ਸਾਹਿਬਜ਼ਾਦਿਆਂ ਨੇ ਦੇਖਿਆ ਕਿ ਵੱਡਾ ਦਰਵਾਜ਼ਾ ਬੰਦ ਕਰ ਦਿੱਤਾ ਗਿਆ ਹੈ ਤੇ ਨਿੱਕੀ ਬਾਰੀ ਖੁੱਲ੍ਹੀ ਹੈ, ਜਿਸ ਦੇ ਅੰਦਰ ਜਾਣ ਲਈ ਸਿਰ ਝੁਕਾਉਣਾ ਪੈਂਦਾ ਹੈ। ਸੂਝਵਾਨ ਸਾਹਿਬਜ਼ਾਦੇ ਹਾਕਮਾਂ ਦੀ ਚਾਲ ਸਮਝ ਗਏ। ਬੜੀ ਚੁਸਤੀ ਨਾਲ ਉਨ੍ਹਾਂ ਪਹਿਲਾਂ ਪੈਰ ਅੰਦਰ ਕੀਤੇ ਅਤੇ ਬਿਨਾਂ ਸੀਸ ਝੁਕਾਏ ਅੰਦਰ ਦਾਖਲ ਹੋ ਗਏ। ਵਜ਼ੀਰ ਖਾਂ ਦੀ ਕਚਹਿਰੀ ਲੱਗੀ ਹੋਈ ਸੀ। ਸਾਹਿਬਜ਼ਾਦਿਆਂ ਨੇ ਅੰਦਰ ਪਹੁੰਚਦਿਆਂ ਹੀ ਗੱਜ ਕੇ ਫਤਿਹ ਬੁਲਾਈ:

*ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫ਼ਤਹ॥*

ਉਨ੍ਹਾਂ ਦੇ ਉੱਚੇ ਜੈਕਾਰੇ ਨਾਲ ਕਚਹਿਰੀ ਗੂੰਜ ਉੱਠੀ ਤੇ ਸਭ ਦੀਆਂ ਨਜ਼ਰਾਂ ਬਹਾਦਰ ਤੇ ਨਿਡਰ ਸਾਹਿਬਜ਼ਾਦਿਆਂ ਉੱਤੇ ਟਿਕ ਗਈਆਂ। ਸੂਬੇਦਾਰ ਨੇ ਉਨ੍ਹਾਂ ਨੂੰ ਇਸਲਾਮ ਕਬੂਲ ਕਰਨ ਲਈ ਕਿਹਾ ਅਤੇ ਕਈ ਤਰ੍ਹਾਂ ਦੇ ਤਸੀਹਿਆਂ ਦੇ ਨਾਲ-ਨਾਲ ਲਾਲਚ ਵੀ ਦਿੱਤੇ ਗਏ। ਇਹ ਕਿਹਾ ਕਿ ਔਰੰਗਜ਼ੇਬ ਨਾਲ ਤੁਹਾਡੀ ਮੁਲਾਕਾਤ ਵੀ ਕਰਵਾਉਂਦੇ ਹਾਂ, ਰਾਜ ਲੈ ਦਿੰਦੇ ਹਾਂ, ਰੇਸ਼ਮੀ ਕੱਪੜੇ ਪਾਓ, ਸ਼ਹਿਜ਼ਾਦੀਆਂ ਦੇ ਡੋਲੇ ਲੈ ਲਵੋ, ਸਿਰਫ਼ ਇਸਲਾਮ ਕਬੂਲ ਕਰ ਲਵੋ:

*ਤੁਮੇ ਸਾਹ ਕੇ ਮੇਲ ਕਰਾਵੈ। ਬਹੁ ਦੇਸਨ ਕੋ ਰਾਜ ਦਿਵਾਵੈ।*
*ਪਟ ਭੂਖਨ ਤੁਮ ਅਨਮਨ ਦੈ ਹੈ। ਦੁਖਤਰ ਸਹਿਤ ਸੁਬਤਰ ਹ੍ਵੈ ਹੈ।*
*ਜੋਤੀ ਨਾਰ ਚਾਹ ਜੋ ਦੇ ਹੀ। ਨੀਲ ਪਟੰਬਰ ਧਾਰੋ ਏ ਹੀ।*

ਪਰ ਸੂਰਮੇ ਸਾਹਿਬਜ਼ਾਦਿਆਂ ਨੇ ਸਭ ਲਾਲਚ ਠੁਕਰਾ ਕੇ ਕਿਹਾ ਕਿ ਉਹ ਆਪਣੇ ਧਰਮ ਉੱਤੇ ਪੱਕੇ ਰਹਿਣਗੇ ਚਾਹੇ ਉਨ੍ਹਾਂ ਨੂੰ ਇਸ ਲਈ ਆਪਣੀ ਸ਼ਹਾਦਤ ਹੀ ਕਿਉਂ

ਨਾ ਦੇਣੀ ਪਵੇ:

*ਹਮਰੇ ਬੰਸ ਰੀਤ ਇਮ ਆਈ, ਸੀਸ ਦੇਤ ਪਰ ਧਰਮ ਨ ਜਾਈ।*

ਤਾਂ ਸੁੱਚਾ ਨੰਦ ਨੇ ਕਿਹਾ:

*ਇਹ ਮੁਏ ਬਿਨ ਨਹਿ ਕਲਯਾਨੀ।*

'ਕਥਾ ਗੁਰੂ ਜੀ ਕੇ ਸੁਤਨ ਕੀ' ਵਿਚ ਭਾਈ ਦੁੱਨਾ ਸਿੰਘ ਨੇ ਲਿਖਿਆ ਹੈ ਕਿ ਕਿਤਨਾ ਦੁੱਖ ਦਿੱਤਾ ਗਿਆ ਪਰ ਸਾਹਿਬਜ਼ਾਦੇ ਦ੍ਰਿੜ੍ਹ ਰਹੇ:

*ਬਾਲ ਬੁਲਾਇ ਲਏ ਜਬ ਹੀ, ਤਬ ਆਨ ਅਦਾਲਤ ਬੀਚ ਪਠਾਏ।*
*ਦੇਖਤ ਹੈ ਸਭ ਹੀ ਜਗ ਆਇ, ਮਨਹੁ ਫੂਲ ਗੁਲਾਬ ਸੁਹਾਏ।*
*ਤਹਿ ਮਲੇਛ ਲਗੇ ਦੁਖ ਦੇਵਨ, ਚਾਹਤ ਹੈ, ਖਲ ਦੀਨ ਮਿਲਾਏ।*
*ਨਾਹਿ ਮੰਨੈ ਦੁਖ ਸੀਸ ਸਹੈ, ਦ੍ਰਿੜਤਾ ਹਰਿ ਆਪ ਦਈ ਤਿਨ ਆਏ ।*

ਹਾਰ ਮੰਨ ਕੇ ਸੂਬੇ ਨੇ ਉਨ੍ਹਾਂ ਨੂੰ ਦੂਸਰੇ ਦਿਨ ਪੇਸ਼ ਕਰਨ ਦਾ ਹੁਕਮ ਦੇ ਦਿੱਤਾ। ਫੇਰ ਕਚਹਿਰੀ ਲੱਗ ਗਈ। ਸਾਹਿਬਜ਼ਾਦਿਆਂ ਨੂੰ ਪੇਸ਼ ਕਰਨ ਦਾ ਹੁਕਮ ਹੋਇਆ। ਉਹੀ ਪਿਆਰੇ ਬੱਚੇ ਅੱਗੇ ਨਾਲੋਂ ਵੀ ਚੜ੍ਹਦੀ ਕਲਾ ਵਿਚ ਪੇਸ਼ ਹੋਏ। ਸੂਬੇਦਾਰ ਦਾ ਗੁੱਸਾ ਆਪੇ ਤੋਂ ਬਾਹਰ ਹੁੰਦਾ ਜਾਂਦਾ ਸੀ। ਉਸ ਦੀ ਕੋਈ ਪੇਸ਼ ਨਹੀਂ ਸੀ ਜਾ ਰਹੀ। ਕਾਜ਼ੀ ਨੂੰ ਸਾਹਿਬਜ਼ਾਦਿਆਂ ਦਾ ਕਸੂਰ ਸਮਝਾ ਕੇ ਉਨ੍ਹਾਂ ਨੂੰ ਸਜ਼ਾ ਦੇਣ ਲਈ ਕਿਹਾ ਗਿਆ। ਪਰ ਕਾਜ਼ੀ ਨੇ ਕਿਹਾ ਕਿ ਇਸਲਾਮ ਮਾਸੂਮ ਬੱਚਿਆਂ ਨੂੰ ਉਨ੍ਹਾਂ ਦੇ ਬਾਪ ਦੇ ਕੀਤੇ ਅਪਰਾਧ ਦੀ ਸਜ਼ਾ ਦੇਣ ਦੀ ਇਜਾਜ਼ਤ ਨਹੀਂ ਦਿੰਦਾ। ਉਸ ਕਚਹਿਰੀ ਵਿਚ ਮਲੇਰਕੋਟਲੇ ਦਾ ਨਵਾਬ ਸ਼ੇਰ ਮੁਹੰਮਦ ਖਾਂ ਵੀ ਹਾਜ਼ਰ ਸੀ। ਸ਼ੇਰ ਮੁਹੰਮਦ ਖਾਂ ਦੇ ਜਜ਼ਬਾਤਾਂ ਨੂੰ ਭੜਕਾਉਣ ਦੀ ਕੋਸ਼ਿਸ਼ ਕੀਤੀ ਗਈ। ਉਸ ਨੂੰ ਕਿਹਾ ਗਿਆ ਕਿ ਉਸ ਦੇ ਭਰਾ ਨਾਹਰ ਖਾਂ ਨੂੰ ਅਤੇ ਉਸ ਦੇ ਭਾਣਜੇ ਖਿਜਰ ਖਾਂ ਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਚਮਕੌਰ ਦੇ ਯੁੱਧ ਵਿਚ ਮਾਰ ਦਿੱਤਾ ਹੈ, ਉਹ ਉਨ੍ਹਾਂ ਦਾ ਬਦਲਾ ਇਨ੍ਹਾਂ ਬੱਚਿਆਂ ਕੋਲੋਂ ਲੈ ਲਵੇ। ਨਵਾਬ ਸ਼ੇਰ ਮੁਹੰਮਦ ਖਾਂ ਨੇ ਇਸ ਦਲੀਲ ਨੂੰ ਰੱਦ ਹੀ ਨਹੀਂ ਕੀਤਾ, ਸਗੋਂ ਹਾਅ ਦਾ ਨਾਅਰਾ ਵੀ ਮਾਰਿਆ ਕਿ ਸ਼ੀਰਖੋਰਾਂ ਉੱਤੇ ਜ਼ੁਲਮ ਢਾਹੁਣਾ ਠੀਕ ਨਹੀਂ:

*ਬਦਲਾ ਹੀ ਲੇਨਾ ਹੋਗਾ ਤੋ ਹਮ ਲੇਂਗੇ ਬਾਪ ਸੇ।*
*ਮਹਿਫੂਜ਼ ਰੱਖੇ ਹਮ ਕੋ ਖੁਦਾ ਐਸੇ ਪਾਪ ਸੇ।*

ਇਸ ਦਾ ਵਰਣਨ 'ਮਹਿਮਾ ਪ੍ਰਕਾਸ਼ ਵਾਰਤਕ' ਵਿਚ ਇਸ ਤਰ੍ਹਾਂ ਕੀਤਾ ਗਿਆ ਹੈ ਕਿ :

*"ਇਹ ਸ਼ੀਰਖੋਰ ਲੜਕੇ ਹੈਨਿ, ਇਨ ਕੀ ਬਦੀ ਚਾਹਨਾ ਬੜਾ ਅਜਾਬ ਹੈ।"*

ਨਵਾਬ ਮਲੇਰਕੋਟਲੇ ਦਾ ਇਹ ਦਲੇਰੀ ਭਰਿਆ ਜਵਾਬ ਸੁਣ ਕੇ ਸੁੱਚਾ ਨੰਦ ਨੇ ਆਪਣੀ ਮਲੀਨ ਬੁੱਧੀ ਨਾਲ ਭਰਪੂਰ ਇਕ ਵਾਰ ਹੋਰ ਕੀਤਾ:

*ਉਨ ਕਹਯੋ ਨਵਾਬ, ਇਹ ਸਰਪ ਬਿਸੂਰੇ। ਛੋਟੇ ਬੜੇ ਏ ਡੱਸਗ ਜ਼ਰੂਰੇ।*

*ਇਹ ਬਾਤ ਸੁਣ ਕੇ- ਸੂਬੇਦਾਰ ਕੋ ਖ਼ੌਫ਼ ਖੁਦਾ ਕਾ ਹੁਆ।*
*ਸੁੱਚਾ ਨੰਦ ਨੇ ਕਿਹਾ- ਇਹ ਸ਼ੀਰ ਨਹੀਂ, ਸ਼ੇਰ ਕੇ ਬੱਚੇ ਹੈਂ।*
*ਜਦ ਸਿਆਣੇ ਹੋਇੰਗੇ ਤਦ ਇਹ ਤੂਫਾਨ ਉਠਾਵੇਂਗੇ।*
*ਅਰ ਇਨ ਕੋ ਸਲਾਮ ਕਰਨ ਨੂੰ ਕਹਿ, ਇਹ ਨਹੀਂ ਕਰਨਗੇ।*
*ਵਜ਼ੀਰ ਖਾਂ ਨੇ ਕਿਹਾ- ਇਨ ਕੋ ਕਹੋ ਸਲਾਮ ਕਰੋ।*
*ਸੁੱਚਾ ਨੰਦ ਨੇ ਕਿਹਾ- ਸੂਬੇ ਕੋ ਸਲਾਮ ਕਰੋ।*

ਤਦ ਸਾਹਿਬਜ਼ਾਦਿਆਂ ਬਚਨ ਕੀਆ:

*ਜੋ ਹਮ ਨੇ ਸੱਚੇ ਪਾਤਸ਼ਾਹ ਕੋ ਸਲਾਮ ਕੀਆ ਹੈ,*
*ਅਉਰ ਕੋ ਸਲਾਮ ਨਹੀਂ ਕਰਤੇ।*
*ਸੁੱਚਾ ਨੰਦ ਨੇ ਮੌਕਾ ਸੰਭਾਲ ਕਿਹਾਜੋ ਮੈਂ ਅਰਜ਼ ਕੀਆ ਸੋ ਆਪ ਨੇ ਦੇਖਾ।*
*ਇਸ ਬਾਤ ਕੋ ਚਿਤ ਮੋਂ ਦੇਖ ਕੇ,*
*ਝੂਠਾ ਨੰਦ ਦਾ ਕਹਿਣਾ ਦ੍ਰਿੜ ਭਇਆ,*
*ਤਦ ਉਸ ਨੇ ਜਲਾਦ ਕਉ ਕਿਹਾ।*
*ਇਸ ਤਰ੍ਹਾਂ ਇਹ ਕਾਰਾ ਹੂਆ।"*

ਅੱਜ ਵੀ ਗੱਲ ਕਿਸੇ ਕੰਢੇ ਨਾ ਲੱਗਦੀ ਦੇਖ ਕੇ ਅਗਲੀ ਪੇਸ਼ੀ ੧੯ ਪੋਹ ਨੂੰ ਰੱਖੀ ਗਈ। ਫਿਰ ਉਹੀ ਪੁਰਾਣੀ ਰੱਟ ਕਿ ਇਸਲਾਮ ਕਬੂਲ ਕਰੋ। ਪਰ ਸਾਹਿਬਜ਼ਾਦੇ ਅਡੋਲ, ਸ਼ਾਂਤ ਤੇ ਬੇਪਰਵਾਹ ਰਹੇ। ਭਲਾ ਜਿਨ੍ਹਾਂ ਬੱਚਿਆਂ ਨੇ ਬਚਪਨ ਵਿਚ ਹੀ ਦਾਦੇ, ਪੜਦਾਦੇ ਦੀਆਂ ਬਹਾਦਰੀਆਂ ਦੇ ਕਿੱਸੇ ਆਪਣੀ ਦਾਦੀ ਤੋਂ ਸੁਣੇ ਹੋਣ, ਅਨੰਦਪੁਰ ਸਾਹਿਬ ਵਿਖੇ ਸੂਰਬੀਰ ਸਿੱਖਾਂ ਨੂੰ ਆਪਣੇ ਧਰਮ ਲਈ ਆਪਣੇ ਅੱਖੀਂ ਸ਼ਹੀਦ ਹੁੰਦਾ ਵੇਖਿਆ ਹੋਵੇ, ਭਾਈ ਬਚਿੱਤਰ ਸਿੰਘ ਵਰਗੇ ਸੂਰਮੇ ਨੂੰ ਹਾਥੀ ਨਾਲ ਲੜਦਾ ਵੇਖਿਆ ਹੋਵੇ, ਉਨ੍ਹਾਂ ਨੂੰ ਧਰਮ ਬਦਲਣ ਲਈ ਕੋਈ ਲਾਲਚ ਜਾਂ ਡਰ ਕੀ ਕਰ ਸਕਦਾ ਸੀ? ਇਤਿਹਾਸਕਾਰ ਲਤੀਫ 'ਪੰਜਾਬ ਦਾ ਇਤਿਹਾਸ' ਵਿਚ ਲਿਖਦਾ ਹੈ ਕਿ ਜਦੋਂ ਸੂਬੇ ਨੇ ਬੱਚਿਆਂ ਨੂੰ ਪੁੱਛਿਆ ਕਿ ਜੇ ਤੁਹਾਨੂੰ ਅਜ਼ਾਦ ਕਰ ਦਿੱਤਾ ਜਾਵੇ ਤਾਂ ਤੁਸੀਂ ਕੀ ਕਰੋਗੇ? ਸਾਹਿਬਜ਼ਾਦਿਆਂ ਦਾ ਉੱਤਰ ਸੀ— ਖਿੰਡੇ-ਪੁੰਡੇ ਸਿੱਖਾਂ ਨੂੰ ਜਥੇਬੰਦ ਕਰਾਂਗੇ, ਉਨ੍ਹਾਂ ਨੂੰ ਜੰਗੀ ਹਥਿਆਰ ਜੁਟਾਵਾਂਗੇ, ਤੁਹਾਡੇ ਨਾਲ ਲੜਾਂਗੇ ਤੇ ਤੁਹਾਨੂੰ ਮੌਤ ਦੇ ਘਾਟ ਉਤਾਰਾਂਗੇ। ਨਵਾਬ ਨੇ ਫਿਰ ਪੁੱਛਿਆ, ਜੇ ਤੁਸੀਂ ਜੰਗ ਵਿਚ ਹਾਰ ਗਏ ਤਾਂ ਫਿਰ ਕੀ ਕਰੋਗੇ? ਇਸ 'ਤੇ ਸਾਹਿਬਜ਼ਾਦਿਆਂ ਦਾ ਫਿਰ ਉਹੀ ਉੱਤਰ ਸੀ ਕਿ ਕਰਨਾ ਕੀ ਹੈ? ਫਿਰ ਆਪਣੀਆਂ ਫੌਜਾਂ ਇਕੱਠੀਆਂ ਕਰਾਂਗੇ ਅਤੇ ਤਦ ਤਕ ਲੜਦੇ ਰਹਾਂਗੇ ਜਦ ਤਕ ਤੁਸੀਂ ਮੁੱਕ ਨਹੀਂ ਜਾਂਦੇ ਜਾਂ ਅਸੀਂ ਸ਼ਹੀਦ ਨਹੀਂ ਹੋ ਜਾਂਦੇ।

ਇਸ ਗੱਲ ਦਾ ਵੀ ਜ਼ਿਕਰ ਮਿਲਦਾ ਹੈ ਕਿ ਬੱਚਿਆਂ ਦੀ ਪਰਖ ਕਰਨ ਲਈ ਸੁਹਣੇ-ਸੁਹਣੇ ਕੱਪੜਿਆਂ, ਖਿਡੌਣਿਆਂ, ਮਠਿਆਈਆਂ ਅਤੇ ਜੰਗੀ ਸਾਜ਼ੋ-ਸਾਮਾਨ

ਦੀਆਂ ਦੁਕਾਨਾਂ ਸਜਾਈਆਂ ਗਈਆਂ। ਜਦੋਂ ਬੱਚਿਆਂ ਨੂੰ ਉਨ੍ਹਾਂ ਦੁਕਾਨਾਂ ਪਾਸ ਲਿਜਾਇਆ ਗਿਆ ਤਾਂ ਉਹ ਬਾਕੀ ਦੁਕਾਨਾਂ ਛੱਡ ਕੇ ਹਥਿਆਰਾਂ ਵਾਲੀ ਦੁਕਾਨ 'ਤੇ ਜਾ ਖੜ੍ਹੇ ਅਤੇ ਉਨ੍ਹਾਂ ਦੀ ਜਾਂਚ-ਪਰਖ ਕਰਨ ਲੱਗ ਪਏ।

ਦੂਜੇ ਪਾਸੇ ਜਦੋਂ ਸਰਹਿੰਦ ਦੀ ਸੰਗਤ ਨੇ ਮਾਤਾ ਗੁਜਰੀ ਜੀ ਦੇ ਠੰਡੇ ਬੁਰਜ ਵਿਚ ਕੈਦ ਅਤੇ ਸਾਹਿਬਜ਼ਾਦਿਆਂ ਨੂੰ ਨੀਹਾਂ ਵਿਚ ਚਿਣ ਕੇ ਸ਼ਹੀਦ ਕਰਨ ਦੇ ਫ਼ਤਵੇ ਬਾਰੇ ਸੁਣਿਆ ਤਾਂ ਮਤਾ ਪਕਾਇਆ ਕਿ ਇਨ੍ਹਾਂ ਦੇ ਤੋਲ ਦੇ ਬਰਾਬਰ ਸੋਨਾ ਦੇ ਕੇ ਬੱਚਿਆਂ ਨੂੰ ਬਚਾ ਲਈਏ। ਪਰ ਇਕ ਸਿਆਣੇ ਸਿੱਖ ਨੇ ਕਿਹਾ ਕਿ ਮੁਗ਼ਲਾਂ ਨੂੰ ਤੁਸੀਂ ਨਹੀਂ ਜਾਣਦੇ, ਭਾਣਾ ਵਰਤ ਕੇ ਰਹਿਣਾ ਹੈ। ਇਹ ਸੋਨਾ ਵੀ ਰੱਖ ਲੈਣਗੇ ਤੇ ਉਨ੍ਹਾਂ ਨੂੰ ਸ਼ਹੀਦ ਵੀ ਕਰ ਦੇਣਗੇ:

*ਸੀਰੰਦ ਕੀ ਸੰਗਤ ਸਬੈ, ਮਨ ਮੈਂ ਕਰਤ ਬੀਚਾਰ।*
*ਤੋਲ ਸੁਇਨ ਕਰ ਦੀਜੀਐ, ਕਨਕ ਯਾਹਿ ਨਿਰਧਾਰ।*
*ਏਕ ਸਿੱਖ ਤਬ ਯੋਂ ਕਹੀ ਸਵਰਨ ਲੇਹਿੰਗੇ ਲੂਟ।*
*ਹੋਵਗ ਸੋ ਗੁਰ ਨੇ ਠਟੀ, ਹਮਰੀ ਕਹਾ ਪਹੂਚ।*

ਉਧਰ ਕੋਈ ਵੀ ਜੱਲਾਦ ਸਾਹਿਬਜ਼ਾਦਿਆਂ ਨੂੰ ਸ਼ਹੀਦ ਕਰਨ ਲਈ ਨਹੀਂ ਸੀ ਮੰਨ ਰਿਹਾ। ਦਿੱਲੀ ਦੇ ਸ਼ਾਹੀ ਜੱਲਾਦ ਜੋ ਸਮਾਣੇ ਦੇ ਰਹਿਣ ਵਾਲੇ ਸਨ, ਸਾਸ਼ਲ ਬੇਗ ਤੇ ਬਾਸ਼ਲ ਬੇਗ 'ਤੇ ਇਕ ਕਤਲ ਦੇ ਸੰਬੰਧ ਵਿਚ ਸਰਹਿੰਦ ਦੀ ਕਚਹਿਰੀ ਵਿਚ ਮੁਕੱਦਮਾ ਚੱਲ ਰਿਹਾ ਸੀ। ਨਵਾਬ ਵਜ਼ੀਰ ਖਾਂ ਨੇ ਉਨ੍ਹਾਂ ਦਾ ਮੁਕੱਦਮਾ ਬਰਖ਼ਾਸਤ ਕਰਨ ਦੀ ਸ਼ਰਤ ਉੱਤੇ ਉਨ੍ਹਾਂ ਨੂੰ ਸਾਹਿਬਜ਼ਾਦਿਆਂ ਨੂੰ ਜਿਬਾਹ ਕਰਨ ਲਈ ਮਨਾ ਲਿਆ। ਇਸ ਤਰ੍ਹਾਂ ਪਹਿਲਾਂ ਮਾਸੂਮ ਸਾਹਿਬਜ਼ਾਦਿਆਂ ਨੂੰ ਜ਼ਿੰਦਾ ਹੀ ਕੰਧਾਂ ਵਿਚ ਚਿਣ ਦਿੱਤਾ ਅਤੇ ਬਾਅਦ ਵਿਚ ਜਿਬਾਹ ਕਰ ਕੇ ਸ਼ਹੀਦ ਕਰ ਦਿੱਤਾ ਗਿਆ। ਦੁਨੀਆ ਭਰ ਦੇ ਅਨੇਕਾਂ ਤਰ੍ਹਾਂ ਦੇ ਲਾਲਚਾਂ ਅਤੇ ਖਿੱਚਾਂ ਦਾ ਸਾਹਿਬਜ਼ਾਦਿਆਂ ਦੇ ਦ੍ਰਿੜ੍ਹ ਇਰਾਦਿਆਂ ਉੱਤੇ ਕੋਈ ਫ਼ਰਕ ਨਹੀਂ ਪਿਆ। ਇਸ ਦਾ ਵੱਡਾ ਕਾਰਨ ਉਹ ਪਿਤਾ-ਪੁਰਖੀ ਪੂੰਜੀ ਸੀ, ਜੋ ਉਨ੍ਹਾਂ ਨੇ ਆਪਣੇ ਵਡੇਰਿਆਂ ਤੋਂ ਪ੍ਰਾਪਤ ਕੀਤੀ ਸੀ। ਨਿਰਸੰਦੇਹ ਹੀ ਸ਼ਾਂਤੀ ਦੇ ਪੁੰਜ ਸ੍ਰੀ ਗੁਰੂ ਅਰਜਨ ਦੇਵ ਜੀ, ਸ੍ਰੀ ਗੁਰੂ ਤੇਗ ਬਹਾਦਰ ਜੀ, ਭਾਈ ਸਤੀ ਦਾਸ ਜੀ, ਭਾਈ ਮਤੀ ਦਾਸ ਜੀ ਆਦਿ ਦੁਆਰਾ ਦਿੱਤੀਆਂ ਸ਼ਹੀਦੀਆਂ ਬੱਚਿਆਂ ਦੇ ਮਨ ਨੂੰ ਅਡੋਲ ਰੱਖਣ ਵਿਚ ਸਹਾਈ ਹੋਈਆਂ। ਹਿੰਦੀ ਦੇ ਰਾਸ਼ਟਰ ਕਵੀ ਮੈਥਲੀ ਸ਼ਰਨ ਗੁਪਤ ਨੇ ਆਪਣੇ ਮਹਾਂ ਕਾਵਯ (ਭਾਰਤ ਭਾਰਤੀ) ਵਿਚ ਇਸ ਦਾ ਵਰਣਨ ਕਰਦੇ ਹੋਏ ਲਿਖਿਆ ਹੈ ਕਿ:

*ਜਿਸ ਕੁਲ ਜਾਤਿ ਕੌਮ ਕੇ ਬੱਚੇ, ਦੇ ਸਕਤੇ ਹੋਂ ਯੂੰ ਬਲੀਦਾਨ,*
*ਉਸ ਕਾ ਵਰਤਮਾਨ ਕੁਛ ਭੀ ਹੋ, ਪਰ ਭਵਿਸ਼ਯ ਹੈ ਮਹਾਂ ਮਹਾਨ।*

ਭਾਈ ਰਤਨ ਸਿੰਘ (ਭੰਗੂ) 'ਪ੍ਰਾਚੀਨ ਪੰਥ ਪ੍ਰਕਾਸ਼' ਵਿਚ ਲਿਖਦੇ ਹਨ:

*ਹੁਤੋ ਉਹਾਂ ਥੋ ਛੂਰਾ ਇਕ ਵਾਰੋ, ਦੈ ਗੋਡੇ ਹੇਠ, ਕਰ ਜਿਬਾਹ ਡਾਰੋ।*

*ਤੜਫ ਗਈ ਜਿੰਦ ਉਡਾਇ, ਇਮ ਸ਼ੀਰ ਖੋਰ ਦੁਇ ਦਏ ਕਤਲਾਇ।*

'ਸੂਰਜ ਪ੍ਰਕਾਸ਼' ਦੇ ਕਰਤਾ ਭਾਈ ਸੰਤੋਖ ਸਿੰਘ ਜੀ ਅਨੁਸਾਰ:

*ਅਧਮ ਤਬੈ ਤਲਵਾਰ ਚਲਾਈ। ਸਿਰ ਜੋਰਾਬਰ ਦਯੋ ਗਿਰਾਈ।*
*ਬਹੁਰ ਦੂਸਰੇ ਵਾਰ ਪ੍ਰਭਾਰਾ। ਫਤੇ ਸਿੰਘ ਦੇ ਸੀਸ ਉਤਾਰਾ।*

ਭਾਈ ਸੁੱਖਾ ਸਿੰਘ, 'ਗੁਰ ਬਿਲਾਸ' ਵਿਚ ਲਿਖਦੇ ਹਨ-

*ਦੋਉ ਸੀਸਨ ਕੇ ਸੀਸ ਉਤਾਰੀ, ਦਏ ਕਾਟ ਉਨ ਅਧਮ ਗਵਾਰੀ।*

ਬੱਚਿਆਂ ਦੀ ਸ਼ਹੀਦੀ ਦੀ ਖ਼ਬਰ ਮਾਤਾ ਗੁਜਰੀ ਜੀ ਪਾਸ ਪਹੁੰਚਾਉਣ ਲਈ ਦੀਵਾਨ ਟੋਡਰ ਮੱਲ ਨੂੰ ਕਿਹਾ ਗਿਆ ਜੋ ਕਿ ਇਕ ਸਫ਼ਲ ਵਪਾਰੀ ਸੀ ਅਤੇ ਗੁਰੂ ਸਾਹਿਬਾਨ ਦੀਆਂ ਸਿੱਖਿਆਵਾਂ ਦਾ ਅਨੁਯਾਈ ਸੀ। ਉਸ ਨੇ ਭਰੇ ਮਨ ਨਾਲ ਮਾਤਾ ਜੀ ਨੂੰ ਇਹ ਕਹਿਰ ਦੀ ਖ਼ਬਰ ਸੁਣਾਈ ਤਾਂ ਉਹ ਠੰਡੇ ਬੁਰਜ ਵਿਚ ਬੰਦ ਕਹਿਰ ਦੀ ਠੰਡ ਅਤੇ ਕੁਝ ਇਸ ਕਹਿਰ ਦੀ ਖ਼ਬਰ ਨੂੰ ਨਾ ਸਹਾਰਦੇ ਹੋਏ ਆਪਣਾ ਪੰਜ ਭੂਤਕ ਬਿਰਧ ਸਰੀਰ ਤਿਆਗ ਕੇ ਰੱਬੀ ਜੋਤ ਵਿਚ ਸਮਾ ਗਏ। ਬੱਚਿਆਂ ਨੂੰ ਸ਼ਹੀਦ ਕਰ ਕੇ ਉਨ੍ਹਾਂ ਦੀਆਂ ਅਤੇ ਮਾਤਾ ਜੀ ਦੀਆਂ ਮ੍ਰਿਤਕ ਦੇਹਾਂ ਨੂੰ ਬਾਹਰ ਰੱਖ ਦਿੱਤਾ ਗਿਆ। ਦੀਵਾਨ ਟੋਡਰ ਮੱਲ ਨੇ ਜ਼ੋਖਮ ਉਠਾਉਂਦੇ ਹੋਏ ਵਜ਼ੀਰ ਖਾਂ ਪਾਸ ਮਾਸੂਮ ਬੱਚਿਆਂ ਅਤੇ ਮਾਤਾ ਜੀ ਦਾ ਅੰਤਮ ਸਸਕਾਰ ਕਰਨ ਦੀ ਇੱਛਾ ਪ੍ਰਗਟ ਕੀਤੀ। ਵਜ਼ੀਰ ਖਾਂ ਵੱਲੋਂ ਤੁਰੰਤ ਇਕ ਫ਼ੁਰਮਾਨ ਜਾਰੀ ਕਰ ਦਿੱਤਾ ਗਿਆ ਕਿ ਇਨ੍ਹਾਂ ਦਾ ਅੰਤਮ ਸਸਕਾਰ ਸਰਹਿੰਦ ਦੀ ਧਰਤੀ ਉੱਤੇ ਨਹੀਂ ਕੀਤਾ ਜਾ ਸਕਦਾ ਕਿਉਂਕਿ ਇਹ ਸਾਰੀ ਧਰਤੀ ਮੁਗ਼ਲ ਸਲਤਨਤ ਦੀ ਹੈ। ਸਸਕਾਰ ਲਈ ਦੀਵਾਨ ਟੋਡਰ ਮੱਲ ਨੇ ਜਗ੍ਹਾ ਖਰੀਦਣ ਦੀ ਪੇਸ਼ਕਸ਼ ਕੀਤੀ ਤਾਂ ਵਜ਼ੀਰ ਖਾਂ ਨੇ ਇਸ ਉੱਤੇ ਇਕ ਬਹੁਤ ਹੀ ਸਖ਼ਤ ਸ਼ਰਤ ਰੱਖ ਦਿੱਤੀ ਕਿ ਜਿੰਨੀ ਧਰਤੀ ਖਰੀਦਣੀ ਹੈ, ਉਤਨੀ ਉੱਤੇ ਖੜ੍ਹੇ ਰੁਖ਼ ਮੋਹਰਾਂ ਚਿਣੀਆਂ ਜਾਣ। ਦੀਵਾਨ ਟੋਡਰ ਮੱਲ ਨੇ ਆਪਣੇ ਸਾਰੇ ਸਾਧਨਾਂ ਤੋਂ ਧਨ ਇਕੱਠਾ ਕਰ ਕੇ ਸਸਕਾਰ ਲਈ ਮੋਹਰਾਂ ਖੜ੍ਹੇ ਰੁਖ਼ ਚਿਣ ਕੇ ਅੱਤਾ ਨਾਂ ਦੇ ਇਕ ਜ਼ਿਮੀਂਦਾਰ ਪਾਸੋਂ ਥੋੜ੍ਹੀ ਜਿਹੀ ਜਗ੍ਹਾ ਖਰੀਦੀ, ਜਿਸ ਉੱਤੇ ਤਿੰਨਾਂ ਦਾ ਸਸਕਾਰ ਕੀਤਾ ਗਿਆ। ਇਸ ਤੋਂ ਬਾਅਦ ਵਜ਼ੀਰ ਖ਼ਾਂ ਦਾ ਗੁੱਸਾ ਦੀਵਾਨ ਟੋਡਰ ਮੱਲ ਉੱਤੇ ਕਹਿਰ ਬਣ ਕੇ ਟੁੱਟਿਆ, ਜਿਸ ਕਾਰਨ ਉਸ ਨੂੰ ਸਖ਼ਤ ਪ੍ਰਸਥਿਤੀਆਂ 'ਚੋਂ ਗੁਜ਼ਰਨਾ ਪਿਆ।

'ਸੂਰਜ ਪ੍ਰਕਾਸ਼' ਦੇ ਕਰਤਾ ਚੂੜਾਮਣਿ ਭਾਈ ਸੰਤੋਖ ਸਿੰਘ ਜੀ ਨੇ ਜ਼ਿਕਰ ਕੀਤਾ ਹੈ ਕਿ ਜਦੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਰਾਏਕੋਟ ਤੋਂ ਮਾਹੀ ਨੂੰ ਸਰਹਿੰਦ ਦਾ ਹਾਲ ਪਤਾ ਕਰਨ ਲਈ ਭੇਜਿਆ ਤਾਂ ਉਸ ਨੇ ਜਾ ਕੇ ਦੱਸਿਆ ਕਿ ਉਸ ਨਿਭਾਗੇ ਦਿਨ ਬਾਬੇ ਫੂਲ ਦਾ ਪੁੱਤਰ ਤਰਲੋਕ ਸਿੰਘ ਸਰਹਿੰਦ ਸਰਕਾਰੀ ਮਾਮਲਾ ਤਾਰਨ ਆਇਆ ਹੋਇਆ ਸੀ। ਉਸ ਨੇ ਮਾਤਾ ਜੀ ਅਤੇ ਦੋਵੇਂ ਸਾਹਿਬਜ਼ਾਦਿਆਂ ਦੇ ਸਰੀਰਾਂ ਦਾ ਬੜੇ ਸਤਿਕਾਰ ਨਾਲ ਸਸਕਾਰ ਕਰਨ ਵਿਚ ਸਾਥ ਦਿੱਤਾ। ■

# ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ-ਸ਼ਤਾਬਦੀ ਸਮਾਰੋਹ

*-ਸ. ਪਰਮਜੋਤ ਸਿੰਘ**

ਜਾਣ-ਪਛਾਣ : ਸੰਸਾਰ ਪ੍ਰਸਿੱਧ ਇੱਕ ਕਹਾਵਤ ਹੈ ਕਿ, "ਰੋਮ ਦੀ ਉਸਾਰੀ ਇੱਕ ਦਿਨ ਵਿਚ ਨਹੀਂ ਹੋਈ। " ਏਸੇ ਤਰ੍ਹਾਂ ਕਿਸੇ ਵੀ ਕੌਮ ਜਾਂ ਉਸ ਨਾਲ ਸੰਬੰਧਿਤ ਕੇਂਦਰੀ ਸੰਸਥਾਵਾਂ ਦੀ ਉਸਾਰੀ ਮਹਿਜ਼ ਚੰਦ ਦਿਨਾਂ ਵਿਚ ਨਹੀਂ ਹੋ ਜਾਂਦੀ। ਇਸ ਪਿੱਛੇ ਉਸ ਸਮਾਜ ਤੇ ਕੌਮ ਦੇ ਲੋਕਾਂ ਦੀਆਂ ਵਰ੍ਹਿਆਂ ਬੱਧੀ ਲੰਮੀਆਂ ਘਾਲਣਾਵਾਂ, ਨੰਗੇ ਪਿੰਡੇ ਲੜੇ ਗਏ ਸੰਘਰਸ਼ਾਂ, ਅਕਹਿ ਤਸੀਹਿਆਂ ਦੀ ਦਾਸਤਾਨ ਅਤੇ ਬੇਜੋੜ ਕੁਰਬਾਨੀਆਂ ਦਾ ਇਕ ਲੰਮਾ ਇਤਿਹਾਸ ਹੁੰਦਾ ਹੈ।

ਪਹਿਲੀ ਵਿਸ਼ਵ ਜੰਗ ਤੋਂ ਬਾਅਦ (੧੯੧੪ ਤੋਂ ੧੯੧੯) ਸਿੱਖ ਗੁਰਧਾਮਾਂ 'ਤੇ ਕਾਬਜ਼ ਪੁਜਾਰੀ ਵਰਗ ਜਿਨ੍ਹਾਂ ਨੂੰ ਇਤਿਹਾਸ ਵਿਚ ਮਹੰਤਾਂ ਦੇ ਨਾਂ ਨਾਲ ਯਾਦ ਕੀਤਾ ਜਾਂਦਾ ਹੈ, ਦੇ ਬਦਕਾਰੀ ਤੇ ਦੁਰਾਚਾਰੀ ਵਿਵਹਾਰ ਅਤੇ ਉਨਾਂ ਵੱਲੋਂ ਸਿੱਖ ਗੁਰਧਾਮਾਂ ਦੀ ਪਾਕ ਜ਼ਮੀਨ ਅਤੇ ਆਮਦਨੀ ਨੂੰ ਨਿੱਜੀ ਸੁਆਰਥੀ ਹਿੱਤਾਂ ਲਈ ਵਰਤਣ ਦੇ ਖ਼ਿਲਾਫ਼ ਸੂਝਵਾਨ ਸਿੱਖਾਂ ਵਿਚ ਇੱਕ ਜਾਗ੍ਰਿਤੀ ਨੇ ਜਨਮ ਲਿਆ। ਇਹ ਮਹੰਤ ਲੋਕ ਬ੍ਰਿਟਿਸ਼ ਰਾਜ ਦੇ ਪਿੱਠੂ ਬਣ ਚੁਕੇ ਸਨ ਅਤੇ ਸਿੱਖ ਗੁਰਧਾਮਾਂ ਨੂੰ ਅੰਗਰੇਜ਼ ਰਾਜ ਦੀ ਮਜ਼ਬੂਤੀ ਲਈ ਵਰਤਣ ਤੋਂ ਇਨ੍ਹਾਂ ਨੂੰ ਭੋਰਾ ਵੀ ਗੁਰੇਜ਼ ਨਹੀਂ ਸੀ। ਸਿੱਖ ਪੰਥ ਵੱਲੋਂ ਗੁਰਧਾਮਾਂ ਦੀ ਧਾਰਮਿਕ ਅਜ਼ਾਦੀ ਤੋਂ ਸ਼ੁਰੂ ਹੋਇਆ ਇਹ ਇਤਿਹਾਸਿਕ ਅੰਦੋਲਨ ਭਾਰਤੀ ਅਜ਼ਾਦੀ ਦੀ ਤਹਿਰੀਕ ਦਾ ਮੁੱਢ ਵੀ ਬਣਿਆ। ਸਿੱਖ ਕੌਮ ਵੱਲੋਂ ਲੜੇ ਗਏ ਕੁਰਬਾਨੀਆਂ ਭਰੇ ਲੰਮੇ ਸੰਘਰਸ਼ਾਂ ਤੋਂ ਬਾਅਦ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਸ਼੍ਰੋਮਣੀ ਅਕਾਲੀ ਦਲ ਹੋਂਦ ਵਿਚ ਆਏ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਜਾਂ ਅਕਾਲੀ ਤਹਿਰੀਕ ਨੂੰ ਸਮਝਣ ਲਈ ਇਸ ਦੇ ਇਤਿਹਾਸਿਕ ਪਿਛੋਕੜ ਨੂੰ ਜਾਨਣਾ ਜ਼ਰੂਰੀ ਬਣ ਜਾਂਦਾ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸਿੱਖਾਂ ਦੀ ਇਕ ਧਾਰਮਿਕ ਪ੍ਰਮੁੱਖ ਨੁਮਾਇੰਦਾ ਸੰਸਥਾ ਹੈ। ਜਿਸ ਦੇ ਪ੍ਰਬੰਧ ਅਧੀਨ ਪੰਜਾਬ, ਹਰਿਆਣਾ, ਹਿਮਾਚਲ ਅਤੇ ਕੇਂਦਰ ਸ਼ਾਸਿਤ ਪ੍ਰਦੇਸ਼ ਚੰਡੀਗੜ ਦੇ ਪ੍ਰਮੁੱਖ ਇਤਿਹਾਸਿਕ ਗੁਰਧਾਮ ਆਉਂਦੇ ਹਨ। ਇਨ੍ਹਾਂ ਹੀ ਥਾਵਾਂ ਤੋਂ ਇਸ ਸੰਸਥਾ ਦੇ ਮੁਢਲੇ ਪ੍ਰਬੰਧ ਲਈ ਮੈਂਬਰ ਚੁਣੇ ਜਾਂਦੇ ਹਨ। ਇਸ ਦਾ ਮੁੱਢ ੧੯੨੦ ਈ. ਵਿਚ ਅਕਾਲੀ ਅੰਦੋਲਨ ਦੁਆਰਾ ਚਲਾਈ ਗਈ ਗੁਰਦੁਆਰਾ ਸੁਧਾਰ ਲਹਿਰ ਨਾਲ ਹੋਇਆ ਅਤੇ ਜਿਸਦੇ ਫਲਸਰੂਪ ੧੯੨੫ ਈ. ਵਿਚ ਗੁਰਦੁਆਰਾ ਐਕਟ ਬਣਨ ਦੇ ਨਾਲ ਇਸ ਸੰਸਥਾ ਨੇ ਕਨੂੰਨੀ ਰੂਪ ਲਿਆ।

ਸਿੱਖ ਰਾਜ ਤੋਂ ਬਾਅਦ ਗੁਰਧਾਮਾਂ ਦਾ ਪ੍ਰਬੰਧ : ੧੮੪੯ ਈ. ਵਿਚ ਪੰਜਾਬ ਰਾਜ ਪੂਰੀ ਤਰ੍ਹਾਂ ਅੰਗਰੇਜ਼ਾਂ ਦੇ ਅਧੀਨ ਆਉਣ ਦੇ ਨਾਲ ਹੀ ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ

*ਸਾਬਕਾ ਜੱਜ, ਕੋਆਰਡੀਨੇਟਰ, ਮੈਂਬਰ, ਗੁਰਦੁਆਰਾ ਸੱਚਖੰਡ ਬੋਰਡ, ਨਾਂਦੇੜ। ਮੋ. +੯੧੯੮੬੯੯੪੬੮੯੬

ਅਤੇ ਹੋਰ ਧਾਰਮਿਕ ਅਸਥਾਨਾਂ ਦਾ ਪ੍ਰਬੰਧ ਵੀ ਅੰਗਰੇਜ਼ਾਂ ਦੇ ਮਤੈਹਿਤ ਹੋ ਗਿਆ। ਇਨ੍ਹਾਂ ਧਾਰਮਿਕ ਅਸਥਾਨਾਂ ਦੇ ਪ੍ਰਬੰਧ ਨੂੰ ਸੁਚਾਰੂ ਢੰਗ ਨਾਲ ਚਲਾਉਣ ਲਈ ਅੰਮ੍ਰਿਤਸਰ ਦੇ ਬ੍ਰਿਟਿਸ਼ ਡਿਪਟੀ ਕਮਿਸ਼ਨਰ ਨੇ ਰਈਸ ਸਿੱਖ ਪ੍ਰਤੀਨਿਧਾਂ ਦੀ ਇਕ ਆਲ੍ਹਾ ਕਮੇਟੀ ਬਣਾ ਦਿੱਤੀ ਅਤੇ ਇੱਕ ਸਰਬਰਾਹ ਨੂੰ ਦੇਖ-ਰੇਖ ਲਈ ਨਿਯੁਕਤ ਕਰ ਦਿੱਤਾ। ਇਹ ਸਰਬਰਾਹ ਕੋਈ ਰਿਟਾਇਰਡ ਰਿਸਾਲਦਾਰ ਮੇਜਰ ਜਾਂ ਭਾਰਤੀ ਫੌਜ ਦੇ ਆਨਰੇਰੀ ਕੈਪਟਨ ਵਿੱਚੋਂ ਲਿਆ ਜਾਂਦਾ ਸੀ। ਅਪ੍ਰੈਲ ੧੯੧੯ ਈ. 'ਚ ਹੋਏ ਜਲਿਆਂ ਵਾਲੇ ਬਾਗ਼ ਦੇ ਦੁਖਾਂਤ ਲਈ ਜ਼ਿੰਮੇਵਾਰ ਅੰਗਰੇਜ਼ ਅਧਿਕਾਰੀ ਜਨਰਲ ਡਾਇਰ ਨੂੰ ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ ਵੱਲੋਂ ਸਿਰੋਪਾਓ ਦੇਣ ਦੀ ਬਦਨਾਮੀ ਖੱਟਣ ਵਾਲੇ ਸਰਬਰਾਹ ਅਰੂੜ ਸਿੰਘ ਵੀ ਏਸੇ ਲੜੀ ਦੇ ਮਣਕੇ ਸਨ।

ਅੰਗਰੇਜ਼ਾਂ ਦੀ ਧਾਰਮਿਕ ਮਾਮਲਿਆਂ ਸੰਬੰਧੀ ਨੀਤੀ : ਭਾਵੇਂ ਕਿ ਬ੍ਰਿਟਿਸ਼ ਸਰਕਾਰ ਆਪਣੇ ਆਪ ਨੂੰ ਧਰਮ ਨਿਰਪੱਖ ਜਾਂ ਕਿਸੇ ਵੀ ਮਜ਼ਹਬ ਦੇ ਧਾਰਮਿਕ ਮਾਮਲਿਆਂ ਵਿਚ ਦਖ਼ਲ ਨਾ ਦੇਣ ਦੀ ਆਪਣੀ ਵਚਨਬੱਧਤਾ ਬਾਰੇ ਢੋਲ ਵਜਾਉਂਦੀ ਦਿਖਾਈ ਦਿੰਦੀ ਸੀ ਲੇਕਿਨ ਅਸਲ ਵਿਚ ਉਹ ਕਿਸੇ ਨੂੰ ਵੀ ਧਾਰਮਿਕ ਅਜ਼ਾਦੀ ਦੇਣ ਦੇ ਹੱਕ ਵਿਚ ਨਹੀਂ ਸੀ। ੧੮੫੭ ਈ. ਦੇ ਗ਼ਦਰ ਨੂੰ ਪੂਰੀ ਤਰ੍ਹਾਂ ਕੁਚਲਣ ਤੋਂ ਬਾਅਦ ੧੮੫੮ ਈ. ਵਿਚ ਇੰਗਲੈਂਡ ਦੀ ਮਹਾਰਾਣੀ ਵਿਕਟੋਰੀਆ ਨੇ ਐਲਾਨ ਕੀਤਾ ਸੀ ਕਿ ਉਨ੍ਹਾਂ ਦੀ ਸਰਕਾਰ ਹਿੰਦੁਸਤਾਨ ਦੇ ਮਜ਼ਹਬੀ ਮਾਮਲਿਆਂ ਵਿਚ ਦਖ਼ਲ ਨਹੀਂ ਦੇਵੇਗੀ। ਪਰ ਅੰਗਰੇਜ਼ ਅਫਸਰਾਂ ਤੇ ਅਧਿਕਾਰੀਆਂ ਦੀ ਆਪਸ ਵਿਚ ਹੋਈ ਲਿਖਾਪੜੀ ਕੁਝ ਹੋਰ ਕਹਿੰਦੀ ਹੈ। ੧੮੮੧ ਈ. ਵਿਚ ਪੰਜਾਬ ਦੇ ਲੈਫਟੀਨੈਂਟ ਗਵਰਨਰ ਮਿਸਟਰ ਇਜਰਟਨ (੧੮੨੭-੧੯੧੨ ਈ.) ਨੇ ਵਾਈਸਰਾਏ ਮਿਸਟਰ ਲਾਰਡ ਰਿਪਨ ਨੂੰ ਚਿੱਠੀ ਲਿਖੀ ਜਿਸ ਵਿਚ ਉਨ੍ਹਾਂ ਨੇ ਆਖਿਆ: "ਸਿੱਖ ਗੁਰਦੁਆਰਿਆਂ ਦੇ ਪ੍ਰਬੰਧ ਨੂੰ ਅਜਿਹੀ ਕਮੇਟੀ ਦੇ ਹੱਥਾਂ ਵਿਚ ਜਾਣ ਦੇਣ ਦੀ ਆਗਿਆ ਦੇਣਾ ਜਿਹੜੀ ਕਿ ਸਰਕਾਰੀ ਨਿਯੰਤਰਣ ਤੋਂ ਅਜ਼ਾਦ ਹੋ ਚੁੱਕੀ ਹੋਵੇ, ਰਾਜਸੀ ਤੌਰ 'ਤੇ ਖ਼ਤਰਨਾਕ ਹੋਵੇਗਾ।"

ਸਿੱਖ ਜਾਗ੍ਰਤੀ ਦਾ ਆਗਾਜ਼ : ਸਿੱਖ ਧਰਮ ਦੇ ਪੜ੍ਹੇ-ਲਿਖੇ ਅਤੇ ਰਾਜਸੀ ਸੂਝ ਰੱਖਣ ਵਾਲੇ ਇਕ ਵਰਗ ਨੇ ਅੰਗਰੇਜ਼ਾਂ ਦੀ ਇਨ੍ਹਾਂ ਧਾਰਮਿਕ ਮਾਮਲਿਆਂ ਸੰਬੰਧੀ ਸੋਚ ਨੂੰ ਭਾਂਪ ਲਿਆ ਅਤੇ ਗੁਰਧਾਮਾਂ ਵਿਚ ਸਿੱਖ ਗੁਰੂ ਸਾਹਿਬਾਨ ਦੀਆਂ ਸਿੱਖਿਆਵਾਂ ਤੇ ਸਿਧਾਂਤਾਂ ਦੇ ਉਲਟ ਚੱਲ ਰਹੀਆਂ ਕੂੜ ਪਰੰਪਰਾਵਾਂ ਬਾਰੇ ਆਮ ਲੋਕਾਂ ਨੂੰ ਜਾਗ੍ਰਿਤ ਕਰਨ ਦਾ ਬੀੜਾ ਉਠਾਇਆ। ਅਜਿਹੇ ਪੰਥਕ ਸੋਚ ਵਾਲੇ ਸੁਘੜ ਵਿਅਕਤੀਆਂ ਦੀਆਂ ਕੋਸ਼ਿਸ਼ਾਂ ਨੇ ਗੁਰਦੁਆਰਿਆਂ ਦੀ ਅਜ਼ਾਦੀ ਦੀ ਤਹਿਰੀਕ ਦਾ ਮੁੱਢ ਬੰਨ੍ਹਿਆ। ਇਸੇ ਲੜੀ ਤਹਿਤ ੧੨ ਅਕਤੂਬਰ, ੧੯੨੦ ਈ. ਨੂੰ ਸਿੱਖਾਂ ਦੀਆਂ ਪੱਛੜੀਆਂ ਸ਼੍ਰੇਣੀਆਂ ਨਾਲ ਸੰਬੰਧਿਤ ਖਾਲਸਾ ਬਰਾਦਰੀ ਨੇ ਜਲਿਆਂ ਵਾਲੇ ਬਾਗ ਵਿਚ ਇੱਕ ਵਿਸ਼ਾਲ ਇਕੱਠ ਕੀਤਾ। ਜਿਸ ਵਿਚ ਖਾਲਸਾ ਕਾਲਜ ਅੰਮ੍ਰਿਤਸਰ ਦੇ ਕੁਝ ਅਧਿਆਪਕ ਅਤੇ ਵਿਦਿਆਰਥੀ ਸ਼ਾਮਲ ਹੋਏ, ਇਸ ਸਮੇਂ ਕਾਫੀ ਵੱਡੀ ਗਿਣਤੀ ਵਿਚ ਪੱਛੜੀਆਂ ਸ਼੍ਰੇਣੀਆਂ ਦੇ ਲੋਕਾਂ ਨੂੰ ਅੰਮ੍ਰਿਤ ਛਕਾ

ਕੇ ਖਾਲਸਾ ਧਰਮ ਵਿਚ ਪ੍ਰਵੇਸ਼ ਕਰਵਾਇਆ ਗਿਆ। ਇਸ ਸਮਾਗਮ ਦੀ ਸਮਾਪਤੀ ਤੋਂ ਬਾਅਦ ਸਾਰੀ ਸੰਗਤ ਗੁਰੂ ਮਹਾਰਾਜ ਦਾ ਸ਼ੁਕਰਾਨਾ ਕਰਨ ਅਤੇ ਕੜਾਹ ਪ੍ਰਸ਼ਾਦ ਦੀ ਅਰਦਾਸ ਕਰਾਉਣ ਲਈ ਸ੍ਰੀ ਦਰਬਾਰ ਸਾਹਿਬ ਪਹੁੰਚੀ। ਇਸ ਸਮੇਂ ਉੱਥੋਂ ਦੇ ਮੌਜੂਦ ਪੁਜਾਰੀਆਂ ਨੇ ਅਛੂਤ ਸਮਝੇ ਜਾਣ ਵਾਲੇ ਭਾਈਚਾਰੇ ਵਿੱਚੋਂ ਨਵੇਂ ਸਜੇ ਸਿੰਘਾਂ ਦੀ ਕੜਾਹ ਪ੍ਰਸ਼ਾਦ ਦੀ ਦੇਗ ਪ੍ਰਵਾਨ ਕਰਨ ਅਤੇ ਉਨ੍ਹਾਂ ਦੀ ਚੜ੍ਹਦੀ ਕਲਾ ਦੀ ਅਰਦਾਸ ਕਰਨ ਤੋਂ ਇਨਕਾਰ ਕਰ ਦਿੱਤਾ। ਫਿਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚੋਂ ਹੁਕਮਨਾਮਾ ਲਿਆ ਗਿਆ ਤਾਂ ਸ਼ਬਦ ਆਇਆ– *ਨਿਗੁਣਿਆ ਨੋ ਆਪੇ ਬਖਸਿ ਲਏ ਭਾਈ ਸਤਿਗੁਰ ਕੀ ਸੇਵਾ ਲਾਇ ॥* ਮੁੱਖ ਵਾਕ ਸੁਣ ਕੇ ਪੁਜਾਰੀ ਵਰਗ ਨੂੰ ਝੁਕਣਾ ਪਿਆ। ਖਾਲਸਾ ਭਾਈਚਾਰੇ ਦਾ ਮੁੱਖ ਮਕਸਦ ਸਿੱਖ ਧਰਮ ਵਿਚ ਆਈਆਂ ਧਰਮ ਤੇ ਸਿਧਾਂਤ-ਵਿਰੋਧੀ ਕੁਰੀਤੀਆਂ ਦਾ ਖਾਤਮਾ ਕਰ ਕੇ ਨਾਨਕ ਨਿਰਮਲ ਪੰਥ ਨੂੰ ਆਪਣੇ ਅਸਲੀ ਰੂਪ ਵਿਚ ਸੁਰਜੀਤ ਕਰਨਾ ਸੀ। ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਵਿਖੇ ਮੱਥਾ ਟੇਕਣ ਤੋਂ ਬਾਅਦ ਸਿੱਖਾਂ ਦਾ ਇਹ ਜਥਾ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਆਪਣੀ ਸ਼ਰਧਾ ਦੇ ਫੁੱਲ ਭੇਟ ਕਰਨ ਲਈ ਪੁੱਜਿਆ। ਸਿੱਖਾਂ ਨੂੰ ਵੱਡੇ ਸੰਗਤੀ ਰੂਪ ਵਿਚ ਆਉਂਦਿਆਂ ਤੱਕ ਕੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਪੁਜਾਰੀ ਉੱਥੋਂ ਖਿਸਕ ਗਏ। ਧਾਰਮਿਕ ਸੁਧਾਰਾਂ ਨੂੰ ਸਮਰਪਿਤ ਇਸ ਸੰਗਤੀ ਜਥੇ ਨੇ ਸ੍ਰੀ ਅਕਾਲ ਤਖ਼ਤ 'ਤੇ ਕਬਜ਼ਾ ਕਰ ਲਿਆ ਅਤੇ ਸ. ਤੇਜਾ ਸਿੰਘ ਭੁੱਚਰ ਨੂੰ ਨਵਾਂ ਜਥੇਦਾਰ ਥਾਪ ਦਿੱਤਾ ਅਤੇ ਸਿੰਘਾਂ ਨੂੰ ਸੁਰੱਖਿਆ ਅਤੇ ਸੇਵਾ ਲਈ ਨਿਯੁਕਤ ਕਰ ਦਿੱਤਾ ।

ਸਰਕਾਰ-ਪੱਖੀ ਕਮੇਟੀ ਦਾ ਗਠਨ : ਇਨ੍ਹਾਂ ਸਾਰੇ ਹਾਲਾਤਾਂ ਨੂੰ ਵੇਖਦੇ ਹੋਏ ੧੩ ਅਕਤੂਬਰ, ੧੯੨੦ ਈ. ਨੂੰ ਸ੍ਰੀ ਅੰਮ੍ਰਿਤਸਰ ਦੇ ਡਿਪਟੀ ਕਮਿਸ਼ਨਰ ਨੇ ਸ੍ਰੀ ਦਰਬਾਰ ਸਾਹਿਬ ਦੇ ਪੁਜਾਰੀਆਂ, ਸਰਬਰਾਹ ਅਤੇ ਹੋਰ ਸਿਰਕੱਢ ਸ਼ਹਿਰੀਆਂ ਨੂੰ ਸਲਾਹ ਮਸ਼ਵਰੇ ਲਈ ਆਪਣੇ ਪਾਸ ਸੱਦਿਆ। ਲੇਕਿਨ ਪੁਜਾਰੀ ਇਸ ਮੀਟਿੰਗ ਵਿਚ ਨਾ ਪੁੱਜੇ। ਸਥਿਤੀ ਨੂੰ ਸੰਭਾਲਣ ਲਈ ਡਿਪਟੀ ਕਮਿਸ਼ਨਰ ਨੇ ਸਰਬਰਾਹ ਦੇ ਅਧੀਨ ਇੱਕ ਨਵੀਂ ਕਮੇਟੀ ਕਾਇਮ ਕਰ ਦਿੱਤੀ। ਦੂਸਰੇ ਪਾਸੇ ਖਾਲਸਾ ਸੁਧਾਰਕ ਜਥੇ ਨੇ ਸ੍ਰੀ ਅਕਾਲ ਤਖਤ ਸਾਹਿਬ ਵਿਖੇ ੧੫ ਨਵੰਬਰ ਨੂੰ ਇਨ੍ਹਾਂ ਹਾਲਾਤਾਂ 'ਤੇ ਵਿਚਾਰ-ਵਿਟਾਂਦਰੇ ਲਈ ਸਿੱਖ ਸੰਗਤ ਨੂੰ ਸ੍ਰੀ ਅੰਮ੍ਰਿਤਸਰ ਪੁੱਜਣ ਦਾ ਆਦੇਸ਼ ਦਿੱਤਾ। ਇਸੇ ਸਮੇਂ ਦੌਰਾਨ ਅੰਗਰੇਜ਼ ਸਰਕਾਰ ਨੇ ਕਾਹਲੀ ਵਿਚ ਮਹਾਰਾਜਾ ਪਟਿਆਲਾ ਨਾਲ ਰਾਬਤਾ ਕਾਇਮ ਕੀਤਾ, ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ, ਸ੍ਰੀ ਦਰਬਾਰ ਸਾਹਿਬ, ਤਰਨ ਤਾਰਨ ਅਤੇ ਹੋਰ ਗੁਰਦੁਆਰਿਆਂ ਦੇ ਪ੍ਰਬੰਧ ਨੂੰ ਸੁਚਾਰੂ ਢੰਗ ਨਾਲ ਚਲਾਉਣ ਲਈ ੧੩ ਨਵੰਬਰ, ੧੯੨੦ ਈ. ਨੂੰ ਇਲਾਕੇ ਦੇ ਪ੍ਰਮੁੱਖ ਸਿੱਖਾਂ (ਸਰਕਾਰ ਪੱਖੀ) ਦੀ ਇਕ ੩੬-ਮੈਂਬਰੀ ਕਮੇਟੀ ਥਾਪ ਦਿੱਤੀ ।

ਸਿੱਖਾਂ ਵੱਲੋਂ ਵੱਖਰੀ ਕਮੇਟੀ ਦਾ ਐਲਾਨ : ਇਸ ਦੇ ਉਲਟ ੧੫ ਅਤੇ ੧੬ ਨਵੰਬਰ, ੧੯੨੦ ਈ. ਨੂੰ ਸਿੱਖਾਂ ਦੇ ਇੱਕ ਵੱਡੇ ਧਾਰਮਿਕ ਇਕੱਠ ਨੇ ਸ੍ਰੀ ਦਰਬਾਰ ਸਾਹਿਬ ਸ੍ਰੀ

ਅੰਮ੍ਰਿਤਸਰ ਅਤੇ ਹੋਰ ਧਾਰਮਿਕ ਅਸਥਾਨਾਂ ਦੀ ਦੇਖ-ਰੇਖ ਲਈ ਇੱਕ ੧੭੫-ਮੈਂਬਰੀ ਵੱਖਰੀ ਕਮੇਟੀ ਚੁਣ ਲਈ । ਸਾਂਝੇ ਪੰਜਾਬ ਦੇ ਸਾਰੇ ਜ਼ਿਲ੍ਹਿਆਂ, ਸਮੁੱਚੇ ਪੰਜਾਬ ਤੇ ਭਾਰਤ ਦੇ ਹੋਰ ਰਾਜਾਂ ਸਮੇਤ ਬਰਮਾ, ਮਲਾਇਆ, ਚੀਨ ਅਤੇ ਨਾਰਥ ਅਮਰੀਕਾ ਦੀਆਂ ਸੰਸਥਾਵਾਂ ਦੇ ਪ੍ਰਤੀਨਿਧੀਆਂ ਨੂੰ ਇਸ ਵਿਚ ਥਾਂ ਦਿੱਤੀ ਗਈ। ਇਨ੍ਹਾਂ ਨੇ ਸਰਕਾਰ ਦੁਆਰਾ ਹਾਲ ਹੀ ਵਿਚ ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਤੇ ਹੋਰ ਗੁਰਧਾਮਾਂ ਦੇ ਪ੍ਰਬੰਧ ਲਈ ਥਾਪੇ ਗਏ ੩੬-ਮੈਂਬਰੀ ਪ੍ਰਬੰਧਕੀ ਢਾਂਚੇ ਨੂੰ ਵੀ ਆਪਣੇ ਵਿਚ ਸ਼ਾਮਲ ਕਰ ਲਿਆ ਤੇ ਇਸ ਨਵੀਂ ਸੰਸਥਾ ਦਾ ਨਾਂ ਉਨ੍ਹਾਂ ਨੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਰੱਖਿਆ।

ਇਸ ਇਕੱਠ ਵਿਚ ਸ. ਸੁੰਦਰ ਸਿੰਘ ਮਜੀਠੀਆ ਪ੍ਰਧਾਨ, ਸ. ਹਰਬੰਸ ਸਿੰਘ ਅਟਾਰੀ ਮੀਤ ਪ੍ਰਧਾਨ ਅਤੇ ਸ. ਸੁੰਦਰ ਸਿੰਘ ਰਾਮਗੜ੍ਹੀਆ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਕੱਤਰ ਵਜੋਂ ਚੁਣੇ ਗਏ।

ਭਾਰਤ ਸਰਕਾਰ ਦੇ ਐਕਟ ੧੯੧੯ ਦੇ ਤਹਿਤ ਨਵੀਂ ਬਣਨ ਵਾਲੀ ਸਰਕਾਰ ਵਿਚ ਮੰਤਰੀ ਵਜੋਂ ਸ਼ਾਮਲ ਹੋਣ ਖਾਤਰ ਸ. ਸੁੰਦਰ ਸਿੰਘ ਮਜੀਠੀਆ ਨੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਦੇ ਅਹੁਦੇ ਤੋਂ ਅਸਤੀਫ਼ਾ ਦੇ ਦਿੱਤਾ। ਜਿਸ ਦੇ ਫਲਸਰੂਪ ਬਾਬਾ ਖੜਕ ਸਿੰਘ ਨੂੰ ਉਨ੍ਹਾਂ ਦੀ ਜਗ੍ਹਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਪ੍ਰਧਾਨ ਚੁਣਿਆ ਗਿਆ। ੩੦ ਅਪ੍ਰੈਲ, ੧੯੨੧ ਈ. ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਸੁਸਾਇਟੀ ਰਜਿਸਟ੍ਰੇਸ਼ਨ ਐਕਟ ੧੮੬੦ ਦੇ ਤਹਿਤ ਰਜਿਸਟ੍ਰੇਸ਼ਨ ਕਰਵਾਇਆ ਗਿਆ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਬਣਤਰ ਤੇ ਰੂਪ-ਰੇਖਾ : ਇਸ ਸੰਬੰਧੀ ਘੜੇ ਗਏ ਕਨੂੰਨੀ ਵਿਧੀ-ਵਿਧਾਨ ਮੁਤਾਬਿਕ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਕੁੱਲ ੧੭੫-ਮੈਂਬਰਾਂ 'ਚੋਂ ੮੦ ਪ੍ਰਤੀਸ਼ਤ ਮੈਂਬਰ ਪੰਜਾਬ ਅਤੇ ਉਸ ਦੇ ਨਾਲ ਲਗਦੇ ਰਾਜਾਂ ਵਿਚ ਵੱਸਦੇ ਸਿੱਖ ਭਾਈਚਾਰੇ ਵਿੱਚੋਂ ਵੋਟਾਂ ਦੁਆਰਾ ਅਤੇ ਬਾਕੀ ਦੇ ਮੈਂਬਰ ਨਾਮਜ਼ਦ ਤਰੀਕੇ ਰਾਹੀਂ ਚੁਣੇ ਜਾਣੇ ਸਨ । ਕਮੇਟੀ ਦੀ ਬਣਤਰ ਇਸ ਪ੍ਰਕਾਰ ਤੈਅ ਕੀਤੀ ਗਈ : ਪ੍ਰਧਾਨ, ਇੱਕ ਮੀਤ ਪ੍ਰਧਾਨ, ਇੱਕ ਸਕੱਤਰ, ਅੰਤ੍ਰਿਗ ਕਮੇਟੀ ਦੇ ੩੫ ਮੈਂਬਰ ਜਿਸ ਦੇ ਕੋਰਮ ਲਈ ੧੯ ਮੈਂਬਰਾਂ ਦੀ ਹਾਜ਼ਰੀ ਜ਼ਰੂਰੀ ਦੱਸੀ ਗਈ ਅਤੇ ਸੱਤ ਮੈਂਬਰੀ ਵਰਕਿੰਗ ਕਮੇਟੀ। ਇਸ ਦੇ ਨਾਲ ਹੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਬੰਧ ਅਧੀਨ ਆਉਂਦੇ ਗੁਰਧਾਮਾਂ ਦੇ ਸੁਚਾਰੂ ਪ੍ਰਬੰਧ ਲਈ ਲੋਕਲ ਕਮੇਟੀ ਜਿਸ ਵਿਚ ਤਨਖਾਹਦਾਰ ਸਕੱਤਰ ਸ਼ਾਮਲ ਹੋਣ, ਦੀ ਸਥਾਪਨਾ ਕਰਨਾ ਵੀ ਸ਼ਾਮਲ ਸੀ। ਇਸ ਕਮੇਟੀ ਦੇ ਮੈਂਬਰ ਬਣਨ ਲਈ ਮੁਢਲੀਆਂ ਜ਼ਰੂਰੀ ਸ਼ਰਤਾਂ ਵਿਚ ਉਸ ਵਿਅਕਤੀ ਦਾ ਸਿੱਖ ਗੁਰੂ ਸਾਹਿਬਾਨ ਦੀਆਂ ਸਿੱਖਿਆਵਾਂ ਨੂੰ ਮੰਨਣ ਵਾਲਾ ਤੇ ਅੰਮ੍ਰਿਤਧਾਰੀ ਹੋਣਾ ਜ਼ਰੂਰੀ ਕੀਤਾ ਗਿਆ ਅਤੇ ਚੰਦੇ ਵਜੋਂ ੧.੨੫ ਰੁਪੈ (ਸਵਾ ਰੁਪੈ) ਦੇਣਾ ਲਾਜ਼ਮੀ ਰੱਖਿਆ ਗਿਆ। ਇਸ ਕਮੇਟੀ ਦੇ ਮੁੱਖ ਕਾਰਜਾਂ ਵਿਚ ਗੁਰਧਾਮਾਂ ਦੇ ਰੱਖ-ਰਖਾਅ, ਉੱਥੇ ਪ੍ਰਚਲਿਤ ਗੈਰ-ਸਿੱਖ ਪ੍ਰਰੰਪਰਾਵਾਂ

ਦਾ ਖਾਤਮਾ ਕਰਨਾ, ਆਮਦਨ-ਖਰਚ ਦਾ ਪੂਰਾ ਹਿਸਾਬ-ਕਿਤਾਬ ਰੱਖਣਾ ਅਤੇ ਗੁਰਧਾਮਾਂ ਤੋਂ ਪ੍ਰਾਪਤ ਹੋ ਰਹੀ ਆਮਦਨ ਦਾ ਧਰਮ ਪ੍ਰਚਾਰ, ਸਿੱਖਿਆ ਦੇ ਪ੍ਰਚਾਰ ਪ੍ਰਸਾਰ ਅਤੇ ਗੁਰੂ ਕੇ ਲੰਗਰ ਲਈ ਸਦਉਪਯੋਗ ਕਰਨਾ ਸ਼ਾਮਲ ਸੀ।

ਕੁਰਬਾਨੀਆਂ ਦਾ ਦੌਰ : ਇਸ ਸੰਵਿਧਾਨ ਮੁਤਾਬਿਕ ਜੁਲਾਈ ੧੯੨੧ ਈ. ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀਆਂ ਨਵੀਆਂ ਚੋਣਾਂ ਹੋਈਆਂ। ਬਾਬਾ ਖੜਕ ਸਿੰਘ ਪ੍ਰਧਾਨ, ਕੈਪਟਨ ਰਾਮ ਸਿੰਘ ਮੀਤ ਪ੍ਰਧਾਨ ਅਤੇ ਸਰਦਾਰ ਬਹਾਦਰ ਮਹਿਤਾਬ ਸਿੰਘ ਸਕੱਤਰ ਚੁਣੇ ਗਏ। ਭਾਵੇਂ ਕਿ ਜ਼ਿਆਦਾਤਰ ਗੁਰਦੁਆਰਿਆਂ ਦਾ ਪ੍ਰਬੰਧ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਪਰਸਪਰ ਗੱਲਬਾਤ ਅਤੇ ਪ੍ਰੇਰਨਾ ਰਾਹੀਂ ਹਾਸਲ ਕਰ ਲਿਆ, ਪਰੰਤੂ ਕਈ ਥਾਂਈਂ ਜਬਰਦਸਤੀ ਜਾਂ ਬਲ ਦਾ ਸਹਾਰਾ ਵੀ ਲੈਣਾ ਪਿਆ। ਇਨ੍ਹਾਂ ਗੁਰਧਾਮਾਂ 'ਤੇ ਪਹਿਲਾਂ ਤੋਂ ਕਾਬਜ ਮਹੰਤਾਂ ਨੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਇਸ ਕਾਰਵਾਈ ਦੀ ਡੱਟ ਕੇ ਮੁਖਾਲਫਤ ਕੀਤੀ ਅਤੇ ਅਹਿੰਸਾ ਦਾ ਪ੍ਰਯੋਗ ਵੀ ਕੀਤਾ। ਇਸ ਲੜੀ ਤਹਿਤ ਸਭ ਤੋਂ ਪਹਿਲਾਂ ਸ੍ਰੀ ਦਰਬਾਰ ਸਾਹਿਬ ਤਰਨ ਤਾਰਨ ਦਾ ਵਾਕਿਆ ਸਾਹਮਣੇ ਆਉਂਦਾ ਹੈ, ਜਿੱਥੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੈਂਬਰ, ਮਹੰਤਾਂ ਨਾਲ ਗੱਲਬਾਤ ਲਈ ਪੁੱਜੇ। ਇਸ ਜਥੇ ਦੇ ਲੋਕਾਂ ਤੇ ਉੱਥੋਂ ਦੇ ਮਹੰਤ ਅਤੇ ਉਸ ਦੇ ਬੰਦਿਆਂ ਨੇ ਘਾਤਕ ਹਾਥਿਆਰਾਂ ਕਿਰਪਾਨਾਂ, ਲਾਠੀਆਂ ਆਦਿ ਨਾਲ ਘਾਤ ਲਾ ਕੇ ਹਮਲਾ ਕੀਤਾ, ਜਿਸ ਦੇ ਫਲਸਰੂਪ ਦੋ ਅਕਾਲੀ ਮਾਰੇ ਗਏ ਅਤੇ ਵੱਡੀ ਤਾਦਾਦ ਵਿਚ ਜ਼ਖ਼ਮੀ ਹੋ ਗਏ।

ਸ੍ਰੀ ਨਨਕਾਣਾ ਸਾਹਿਬ ਦਾ ਸਾਕਾ : ਇਸ ਤੋਂ ਵੱਡਾ ਦੁਖਾਂਤ ੨੦ ਫਰਵਰੀ, ੧੯੨੧ ਈ. ਨੂੰ ਸਿੱਖ ਧਰਮ ਦੇ ਬਾਨੀ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਜਨਮ ਅਸਥਾਨ ਗੁਰਦੁਆਰਾ ਸ੍ਰੀ ਨਨਕਾਣਾ ਸਾਹਿਬ ਦੇ ਪਰਿਸਰ ਵਿਚ ਵਾਪਰਿਆ, ਜਿੱਥੇ ਪਹਿਲਾਂ ਤੋਂ ਹੀ ਸੋਚੀ ਸਮਝੀ ਸਾਜ਼ਿਸ਼ ਮੁਤਾਬਿਕ ਮਹੰਤ ਨਰਾਇਣ ਦਾਸ ਵੱਲੋਂ ਭਾੜੇ ’ਤੇ ਬੁਲਾਏ ਗਏ ਅਪਰਾਧੀ ਪਿੱਠ-ਭੂਮੀ ਵਾਲੇ ਲੋਕਾਂ ਵੱਲੋਂ ਜਿੱਥੇ ਦੇ ਸਿੱਖਾਂ ਤੇ ਚਾਰੇ ਪਾਸਿਓਂ ਹਮਲਾ ਕਰ ਦਿੱਤਾ ਗਿਆ ਜਿਸ ਵਿਚ ੨੦੦ ਦੇ ਕਰੀਬ ਸਿੱਖ ਸ਼ਹੀਦ ਹੋ ਗਏ। ਇਸ ਦੁਖਾਂਤ ਦੇ ਤੱਥ ਗਵਾਹ ਹਨ ਕਿ ਮਹੰਤ ਨਰਾਇਣ ਦਾਸ ਦੀ ਇਸ ਕਾਰਵਾਈ ਪਿੱਛੇ ਬ੍ਰਿਟਿਸ਼ ਸਰਕਾਰ ਦਾ ਜ਼ਾਹਰਾ ਹੱਥ ਸੀ। ਇਸ ਘਟਨਾ ਨੇ ਸਿੱਖਾਂ ਵਿਚ ਇਕ ਵੱਡੇ ਰੋਹ ਨੂੰ ਜਨਮ ਦਿੱਤਾ ਜਿਸ ਦੇ ਸਿੱਟੇ ਵਜੋਂ ਇਹ ਨਿਰੋਲ ਗੁਰਦੁਆਰਾ ਸੁਧਾਰ ਲਹਿਰ ਇਕ ਰਾਜਨੀਤਕ ਸੰਘਰਸ਼ ਦੇ ਰੂਪ ਵਿਚ ਬਦਲ ਗਈ ਅਤੇ ਸਰਕਾਰ ਨਾਲ ਸਿੱਧੇ ਟਾਕਰੇ ਦਾ ਕਾਰਨ ਬਣੀ।

ਸ਼੍ਰੋਮਣੀ ਅਕਾਲੀ ਦਲ ਦਾ ਗਠਨ ਅਤੇ ਪੰਥਕ ਸੰਘਰਸ਼ : ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਉਦਘਾਟਨੀ ਇਜਲਾਸ ਤੋਂ ਦੋ ਦਿਨ ਬਾਅਦ ੧੨ ਦਸੰਬਰ, ੧੯੨੦ ਈ. ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਰਾਜਸੀ ਵਿੰਗ ਵਜੋਂ ਸ਼੍ਰੋਮਣੀ ਅਕਾਲੀ ਦਲ ਹੋਂਦ ਵਿਚ ਆਇਆ ਜਿਸ ਨੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਸਮੁੱਚੀ ਦੇਖ-ਰੇਖ ਤੇ ਪ੍ਰਬੰਧ ਹੇਠ ਕਈ ਪੰਥਕ ਮੋਰਚਿਆਂ ਜਿਵੇਂ ਕਿ ਗੁਰੂ ਕਾ ਬਾਗ਼

ਅਤੇ ਜੈਤੋ (੧੯੨੩-੨੪ ਈ.) ਦੇ ਪੰਥਕ ਮੋਰਚਿਆਂ ਵਿਚ ਵੱਧ-ਚੜ੍ਹ ਕੇ ਹਿੱਸਾ ਲਿਆ। ਇਨ੍ਹਾਂ ਮੋਰਚਿਆਂ ਦੌਰਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਅਹਿੰਸਾ ਦਾ ਰਾਹ ਅਖਤਿਆਰ ਕੀਤਾ ਜਦੋਂ ਕਿ ਸਰਕਾਰ ਨੇ ਇਨ੍ਹਾਂ ਸਿੱਖ ਸੰਘਰਸ਼ਾਂ ਨੂੰ ਅਸਫ਼ਲ ਕਰਨ ਲਈ ਵੱਡੇ ਪੈਮਾਨੇ 'ਤੇ ਗ੍ਰਿਫਤਾਰੀਆਂ, ਹੱਡ-ਤੋੜਵੇਂ ਲਾਠੀਚਾਰਜ, ਜ਼ੇਲ੍ਹ ਸਜ਼ਾਵਾਂ ਅਤੇ ਗੋਲੀਬਾਰੀ ਵਰਗੇ ਮਾਰੂ ਹਥਿਆਰ ਵੀ ਵਰਤੇ। ੧੨ ਅਕਤੂਬਰ, ੧੯੨੩ ਈ. ਨੂੰ ਸਰਕਾਰ ਵੱਲੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਸ਼੍ਰੋਮਣੀ ਅਕਾਲੀ ਦਲ, ਦੋਹਾਂ ਨੂੰ ਗ਼ੈਰ-ਕਾਨੂੰਨੀ ਜਥੇਬੰਦੀਆਂ ਘੋਸ਼ਿਤ ਕਰ ਦਿੱਤਾ ਅਤੇ ਇਨ੍ਹਾਂ ਦੋਵਾਂ ਜਥੇਬੰਦੀਆਂ ਨਾਲ ਜੁੜੇ ਪ੍ਰਮੁੱਖ ਆਗੂਆਂ ਨੂੰ ਉਨ੍ਹਾਂ ਦੇ ਸੈਂਕੜੇ ਸਮਰਥਕਾਂ ਸਮੇਤ ਗ੍ਰਿਫ਼ਤਾਰ ਕਰ ਲਿਆ ਗਿਆ। ਬ੍ਰਿਟਿਸ਼ ਪ੍ਰਸ਼ਾਸਨ ਵੱਲੋਂ ਜੈਤੋ ਦੇ ਮੋਰਚੇ ਵਿਚ ਸ਼ਾਮਲ ਹਥਿਆਰ ਰਹਿਤ ਸ਼ਾਂਤਮਈ ਸਿੱਖਾਂ ਉੱਪਰ ੨੨ ਫਰਵਰੀ, ੧੯੨੪ ਈ. ਨੂੰ ਬੰਦੂਕਾਂ ਦੀਆਂ ਗੋਲੀਆਂ ਵੀ ਚਲਾਈਆਂ ਇਨ੍ਹਾਂ ਸਰਕਾਰੀ ਸਖਤੀਆਂ ਦੇ ਬਾਵਜੂਦ ਅੰਦੋਲਨ ਚੱਲਦਾ ਰਿਹਾ। ਆਖਿਰ ਸਰਕਾਰ ਨੂੰ ਨਰਮ ਹੋਣਾ ਪਿਆ ਅਤੇ ਸਿੱਖਾਂ ਦੇ ਧਾਰਮਿਕ ਹੱਕਾਂ ਦੀ ਬਹਾਲੀ ਲਈ ਇੱਕ ਗਠਿਤ ਕਮੇਟੀ ਨੂੰ ਪ੍ਰਵਾਨ ਕਰਨ ਦਾ ਰਾਹ ਪੱਧਰਾ ਕਰ ਦਿੱਤਾ ਗਿਆ।

**ਗੁਰਦੁਆਰਾ ਐਕਟ ਦਾ ਪਾਸ ਹੋਣਾ :** ਇਸੇ ਸੰਬੰਧੀ ੯ ਜੁਲਾਈ, ੧੯੨੫ ਈ. ਨੂੰ ਖੇਤਰੀ ਅਸੈਂਬਲੀ ਨੇ ਗੁਰਦੁਆਰਾ ਐਕਟ ੧੯੨੫ ਨੂੰ ਪਾਸ ਕਰ ਦਿੱਤਾ ਜਿਸ ਦੀ ਅਮਲਤਾ ੧ ਨਵੰਬਰ, ੧੯੨੫ ਤੋਂ ਮੰਨੀ ਗਈ। ਇਸ ਨਵੇਂ ਗੁਰਦੁਆਰਾ ਐਕਟ ਤਹਿਤ ਸਰਕਾਰ ਵੱਲੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਥਾਂ ਇਸ ਧਾਰਮਿਕ ਸੰਸਥਾ ਨੂੰ "ਬੋਰਡ" ਦਾ ਨਾਂਅ ਦਿੱਤਾ ਗਿਆ। ਅੱਜ ਵੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ੧੯੨੫ ਵਾਲੇ ਗੁਰਦੁਆਰਾ ਐਕਟ ਦੇ ਮੂਲ ਖਰੜੇ ਵਿਚ ਬੋਰਡ ਲਫਜ਼ ਹੀ ਹੈ। ਇਸ ਨਵੇਂ ਬਣੇ ਗੁਰਦੁਆਰਾ ਐਕਟ ਤਹਿਤ ਗੁਰਧਾਮਾਂ ਦਾ ਸਮੁੱਚਾ ਪ੍ਰਬੰਧ, ਇਸ ਸੰਬੰਧੀ ਪੁੱਛ-ਪੜਤਾਲ ਅਤੇ ਹੋਰ ਕਿਸੇ ਵੀ ਵਾਦ-ਵਿਵਾਦ ਦੀ ਸੂਰਤ ਵਿਚ ਹੱਲ ਦਾ ਪ੍ਰਾਵਧਾਨ ਕੀਤਾ ਗਿਆ ਹੈ। ਇਸ ਐਕਟ ਤਹਿਤ ਪੰਜਾਬ ਪ੍ਰਾਂਤ ਦੇ ਗੁਰਦੁਆਰਿਆਂ ਨੂੰ ਸੂਚੀ I ਅਤੇ II ਤਹਿਤ ਰੱਖਿਆ ਗਿਆ ਹੈ। ਸਮਾਂ ਪਾ ਕੇ ੧੯੫੬ ਈ. ਵਿਚ, ਪਟਿਆਲਾ ਅਤੇ ਈਸਟ ਪੰਜਾਬ ਸਟੇਟ ਯੂਨੀਅਨ (ਪੈਪਸੂ) ਦੇ ਪੰਜਾਬ ਵਿਚ ਸ਼ਾਮਲ ਹੋਣ ਤੇ ਇਸ ਖੇਤਰ ਅਧੀਨ ਆਉਂਦੇ ਗੁਰਧਾਮਾਂ ਨੂੰ ਵੀ ੧੯੫੯ ਈ. ਵਿਚ ਹੋਏ ਸੁਧਾਰ ਐਕਟ I ਰਾਹੀਂ ਇਸ ਵਿਚ ਸ਼ਾਮਲ ਕਰ ਲਿਆ ਗਿਆ। ੧੫ ਅਗਸਤ, ੧੯੪੭ ਈ. ਵਿਚ ਦੇਸ਼ ਦਾ ਬਟਵਾਰਾ ਹੋਣ 'ਤੇ ਪਾਕਿਸਤਾਨ ਵਿਚ ਰਹਿ ਗਏ ਗੁਰਧਾਮਾਂ ਤੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਪ੍ਰਬੰਧਕੀ ਅਧਿਕਾਰ ਸਮਾਪਤ ਹੋ ਗਿਆ।

**ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਬਣਤਰ ਅਤੇ ਵੋਟਿੰਗ ਪ੍ਰਕ੍ਰਿਆ :** ਇਸ ਬੋਰਡ ਜਿਸ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਜੋਂ ਜਾਣਿਆ ਜਾਂਦਾ ਹੈ, ਮੂਲ ਰੂਪ ਵਿਚ ਪੰਜਾਬ ਤੋਂ ੧੩੨ ਮੈਂਬਰਾਂ ਦਾ ਸਮਾਵੇਸ਼ ਸੀ। ਜਿਨ੍ਹਾਂ ਵਿਚ ਸ੍ਰੀ ਦਰਬਾਰ

ਸਾਹਿਬ ਦੇ ਹੈੱਡ ਗ੍ਰੰਥੀ, ਸ੍ਰੀ ਅਕਾਲ ਤਖ਼ਤ ਸਾਹਿਬ ਸ੍ਰੀ ਅੰਮ੍ਰਿਤਸਰ, ਸ੍ਰੀ ਪਟਨਾ ਸਾਹਿਬ, ਸ੍ਰੀ ਅਨੰਦਪੁਰ ਸਾਹਿਬ ਅਤੇ ਤਖ਼ਤ ਸੱਚਖੰਡ ਸ੍ਰੀ ਹਜ਼ੂਰ ਅਬਿਚਲ ਨਗਰ ਸਾਹਿਬ ਨਾਂਦੇੜ ਦੇ ਜਥੇਦਾਰ ਸਾਹਿਬਾਨ ਅਤੇ ੨੫ ਮੈਂਬਰ ਭਾਰਤ ਦੇ ਵੱਖ-ਵੱਖ ਰਾਜਾਂ ਵਿਚ ਵੱਸਣ ਵਾਲੇ ਸਿੱਖਾਂ ਵਿੱਚੋਂ ਨਾਮਜ਼ਦ ਕੀਤੇ ਜਾਣੇ ਸ਼ਾਮਲ ਸਨ। ਸਮੇਂ-ਸਮੇਂ 'ਤੇ ਗੁਰਦੁਆਰਾ ਐਕਟ ਵਿਚ ਕਈ ਸੁਧਾਰ ਕੀਤੇ ਗਏ ਜਿਸ ਦੇ ਫਲਸਰੂਪ ਮੌਜੂਦਾ ਸਮੇਂ ਇਸ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਲਈ ੧੭੫ ਚੁਣੇ ਹੋਏ ਮੈਂਬਰ ਹੁੰਦੇ ਹਨ ਅਤੇ ਪੰਜ ਸਿੰਘ ਸਾਹਿਬਾਨ ਤੋਂ ਇਲਾਵਾ ੧੫ ਮੈਂਬਰ ਨਾਮਜ਼ਦ ਕੀਤੇ ਜਾਂਦੇ ਹਨ। ੨੦ ਸੀਟਾਂ ਕਥਿਤ ਪੱਛੜੀਆਂ ਜਾਤੀਆਂ ਨਾਲ ਸੰਬੰਧਿਤ ਸਿੱਖਾਂ ਲਈ ਰਾਖਵੀਆਂ ਰੱਖੀਆਂ ਗਈਆਂ ਹਨ। ਪਹਿਲਾਂ ਇਸ ਬੋਰਡ ਜਾਂ ਕਮੇਟੀ ਦਾ ਕਾਰਜਕਾਲ ੩ ਸਾਲ ਦਾ ਸੀ, ਜੋ ਕਿ ਬਾਅਦ ਵਿਚ ਵੱਧ ਕੇ ਪੰਜ ਸਾਲ ਦਾ ਹੋ ਗਿਆ ਹੈ ਅਤੇ ਇਹ ਕਮੇਟੀ ੫ ਸਾਲ ਜਾਂ ਅਗਲੇ ਬੋਰਡ ਜਾਂ ਕਮੇਟੀ ਦੇ ਗਠਨ ਤਕ ਕਾਰਜਸ਼ੀਲ ਰਹਿੰਦੀ ਹੈ। ਅੰਤ੍ਰਿੰਗ ਕਮੇਟੀ ਦਾ ਸਮਾਂ ਇੱਕ ਸਾਲ ਦਾ ਹੁੰਦਾ ਹੈ ਜੋ ਹਰ ਸਾਲ ਨਵੀਂ ਕਾਰਜਕਾਰੀ ਜਾਂ ਜਿਸ ਨੂੰ ਅੰਤ੍ਰਿੰਗ ਕਮੇਟੀ ਕਹਿੰਦੇ ਹਾਂ, ਚੁਣੀ ਜਾਂਦੀ ਹੈ। ਗੁਰਦੁਆਰਾ ਕਮੇਟੀ ਦੇ ਚੋਣਾਂ ਦੀ ਜ਼ਿੰਮੇਵਾਰੀ ਸਟੇਟ ਸਰਕਾਰ ਦੀ ਹੁੰਦੀ ਹੈ। ਕੋਈ ਵੀ ਸਿੱਖ ਮਰਦ ਜਾਂ ਇਸਤਰੀ ਜਿਸ ਦੀ ਉਮਰ ੨੧ ਸਾਲ ਹੋਵੇ, ਉਹ ਵੋਟਿੰਗ ਦਾ ਹੱਕਦਾਰ ਮੰਨਿਆ ਜਾਂਦਾ ਹੈ। ਬਸ਼ਰਤੇ ਕਿ ਉਹ ਪੂਰਨ ਕੇਸਾਧਾਰੀ ਹੋਵੇ। ਸਿਰ ਦੇ ਕੇਸ ਅਤੇ ਦਾੜ੍ਹੀ ਸਲਾਮਤ ਹੋਣ। ਸਰਕਾਰ ਵੱਲੋਂ ਨਵੀਂ ਕਮੇਟੀ ਦੇ ਨੋਟੀਫਿਕੇਸ਼ਨ ਕਰਨ ਤੋਂ ਬਾਅਦ ਇਕ ਮਹੀਨੇ ਦੇ ਅੰਦਰ-ਅੰਦਰ ਕਮੇਟੀ ਦੀ ਮੀਟਿੰਗ ਲੈਣੀ ਲਾਜ਼ਮੀ ਹੈ। ਜਨਰਲ ਇਜਲਾਸ ਸਾਲ ਵਿਚ ਘੱਟੋ-ਘੱਟ ਇਕ ਵਾਰ ਹੋਣਾ ਅਤੀ ਅਵੱਸ਼ਕ ਰੱਖਿਆ ਗਿਆ ਹੈ ਤੇ ਮੀਟਿੰਗ ਦਾ ਕੋਰਮ ੩੧ ਮੈਂਬਰਾਨ ਦਾ ਤੈਅ ਕੀਤਾ ਗਿਆ। ਕਮੇਟੀ ਦੀ ਕਾਰਜਕਾਰਨੀ ਜਿਸ ਨੂੰ ਅੰਤ੍ਰਿੰਗ ਕਮੇਟੀ ਵੀ ਕਿਹਾ ਜਾਂਦਾ ਹੈ, ਦੀ ਚੋਣ ਜਿਸ ਵਿਚ ਇਕ ਪ੍ਰਧਾਨ, ਦੋ ਮੀਤ ਪ੍ਰਧਾਨ (ਸੀਨੀਅਰ ਅਤੇ ਜੂਨੀਅਰ), ਇਕ ਜਨਰਲ ਸਕੱਤਰ (ਇਹ ਸਾਰੇ ਅਹੁਦੇਦਾਰ ਵਜੋਂ ਗਿਣੇ ਜਾਂਦੇ ਹਨ), ਸਮੇਤ ਕਾਰਜਕਾਰਨੀ ਮੈਂਬਰਾਂ ਦੀ ਕੁੱਲ ਗਿਣਤੀ ੧੧ ਹੁੰਦੀ ਹੈ, ਦੀ ਚੋਣ ਜਨਰਲ ਇਜਲਾਸ ਵਿਚ ਕੀਤੀ ਜਾਂਦੀ ਹੈ। ਇਹ ਕਾਰਜਕਾਰਨੀ, ਜਨਰਲ ਇਜਲਾਸ ਵੱਲੋਂ ਮਿਲੇ ਅਧਿਕਾਰਾਂ ਤਹਿਤ ਕੰਮ ਕਰਦੀ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਅੰਤ੍ਰਿੰਗ ਕਮੇਟੀ ਅਤੇ ਜਨਰਲ ਮੀਟਿੰਗ ਵਿਚ ਸਾਰੇ ਫੈਸਲੇ ਬਹੁ-ਮੱਤ ਵੋਟ ਦੇ ਆਧਾਰ 'ਤੇ ਕੀਤੇ ਜਾਂਦੇ ਹਨ ਅਤੇ ਕਿਸੇ ਮੱਦ ਤੇ ਬਰਾਬਰ ਦੀ ਵੋਟਿੰਗ ਹੋਣ ਦੀ ਸੂਰਤ ਵਿਚ ਪ੍ਰਧਾਨ ਨੂੰ ਕਾਸਟਿੰਗ ਵੋਟ ਕਰਨ ਦਾ ਅਧਿਕਾਰ ਪ੍ਰਾਪਤ ਹੁੰਦਾ ਹੈ। ਸਿੰਘ ਸਾਹਿਬਾਨ ਅਜਿਹੀ ਅਹੁਦੇਦਾਰਾਂ ਦੀ ਚੋਣ ਸਮੇਂ ਹੋਣ ਵਾਲੀ ਵੋਟਿੰਗ ਪ੍ਰਕਿਰਿਆ ਵਿਚ ਹਿੱਸਾ ਲੈਣ ਲਈ ਅਧਿਕ੍ਰਿਤ ਨਹੀਂ ਮੰਨੇ ਜਾਂਦੇ।

*ਚਲਦਾ. . .*

# ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ: ਸਿੱਖ ਸ਼ਕਤੀ ਦਾ ਪੁਨਰ-ਸੰਗਠਨ

*-ਸ. ਮਨਪ੍ਰੀਤ ਸਿੰਘ ਬਾਜ**

ਗ਼ੁਲਾਮ ਦੇਸ਼ ਪੰਜਾਬ ਅੰਦਰ ਸੁੰਨ ਹੋਈ ਸਿੱਖ ਮਾਨਸਿਕਤਾ ਨੂੰ ਜਗਾਉਣ ਲਈ ਕਈ ਦਹਾਕਿਆਂ ਦੇ ਸੰਘਰਸ਼ ਤੋਂ ਬਾਅਦ ਪੰਥਕ ਤੇ ਸਿਰੜੀ ਸਿੱਖਾਂ ਵੱਲੋਂ ਜ਼ੁਲਮੀ ਹਨ੍ਹੇਰੀਆਂ ਨੂੰ ਆਪਣੇ ਹਿਰਦਿਆਂ ਅਤੇ ਪਿੰਡਿਆਂ ਉੱਪਰ ਝੱਲਦਿਆਂ ੧੫ ਨਵੰਬਰ, ੧੯੨੦ ਈ. ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਸਥਾਪਨਾ ਕੀਤੀ ਗਈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਬਣਨ ਤੋਂ ਕਈ ਦਹਾਕੇ ਪਹਿਲਾਂ ਸੰਘਰਸ਼ ਸ਼ੁਰੂ ਹੋ ਚੁੱਕਾ ਸੀ, ਜਿਸ ਲਈ ਸਿੱਖ ਆਗੂਆਂ ਨੂੰ ਅੰਗਰੇਜ਼ਾਂ ਤੇ ਮਹੰਤਾਂ ਦੇ ਨਾਲ-ਨਾਲ ਆਪਣਿਆਂ ਦੇ ਵਿਰੋਧ ਦਾ ਵੀ ਸਾਹਮਣਾ ਕਰਨਾ ਪਿਆ, ਕਿਉਂਕਿ ਸੁੱਤੀ ਕੌਮ ਨੂੰ ਜਗਾਉਣਾ ਸੌਖਾ ਨਹੀਂ ਹੁੰਦਾ, ਫਿਰ ਵੀ ਕੌਮੀ ਸੇਵਾ, ਕੁਰਬਾਨੀ ਤੇ ਪੰਥਕ ਜਜ਼ਬੇ ਨਾਲ ਲਬਰੇਜ਼ ਸਿੱਖਾਂ ਨੇ ਤਸ਼ੱਦਦਾਂ ਦੀ ਪਰਵਾਹ ਕੀਤੇ ਬਿਨਾਂ ਗੁਰਦੁਆਰਾ ਸਾਹਿਬਾਨ ਅਜ਼ਾਦ ਕਰਵਾਉਣ ਲਈ ਸੰਘਰਸ਼ ਜਾਰੀ ਰੱਖਿਆ। ਉਸ ਸਮੇਂ ਗੁਰਦੁਆਰਾ ਸਾਹਿਬਾਨ ਉੱਪਰ ਅੰਗਰੇਜ਼ਾਂ ਦੇ ਪਿੱਠੂ ਮਹੰਤਾਂ ਦਾ ਕਬਜ਼ਾ ਸੀ, ਜੋ ਗੁਰਦੁਆਰਾ ਸਾਹਿਬਾਨ ਅੰਦਰ ਅੱਯਾਸ਼ੀ ਤੇ ਗੁੰਡਾਗਰਦੀ ਕਰਦੇ ਸਨ। ਉਨ੍ਹਾਂ ਦੁਸ਼ਵਾਰੀਆਂ ਭਰੇ ਹਾਲਾਤਾਂ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਰੂਪ ਵਿਚ ਸਿੱਖ ਸ਼ਕਤੀ ਦੇ ਹੋਏ ਇਸ 'ਪੁਨਰ-ਸੰਗਠਨ' ਨੇ ਜਿੱਥੇ ਇਹ ਸਪੱਸ਼ਟ ਕਰ ਦਿੱਤਾ ਕਿ ਸਿੱਖ, ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਗੁਰਦੁਆਰਾ ਸਾਹਿਬਾਨ ਲਈ ਹਰ ਕੁਰਬਾਨੀ ਕਰਨ ਦਾ ਜਜ਼ਬਾ ਤੇ ਦਲੇਰੀ ਰੱਖਦੇ ਹਨ, ਉੱਥੇ ਹੀ ਇਹ ਵੀ ਸਪੱਸ਼ਟ ਕਰ ਦਿੱਤਾ ਕਿ ਇਸ ਸੰਸਥਾ ਦੇ ਹੋਂਦ ਵਿਚ ਰਹਿੰਦਿਆਂ 'ਸਿੱਖਾਂ ਅਤੇ ਸਿੱਖੀ' ਨੂੰ ਜਬਰ-ਜ਼ੁਲਮ ਨਾਲ ਖਤਮ ਕਰਨਾ ਅਸੰਭਵ ਹੈ। ਇਸ ਲਈ ਸਿੱਖ-ਵਿਰੋਧੀ ਤਾਕਤਾਂ ਨੇ ਕਈ ਦਹਾਕੇ ਪਹਿਲਾਂ ਲੁਕਵੇਂ ਯਤਨ ਅਰੰਭ ਕੀਤੇ, ਤਾਂ ਜੋ ਸਿੱਖਾਂ ਦੀ ਬੌਧਿਕ ਸਮਰੱਥਾ ਨੂੰ ਕਮਜ਼ੋਰ ਕਰ ਕੇ ਸਿੱਖਾਂ ਹੱਥੋਂ ਹੀ ਸਿੱਖ ਸੰਸਥਾਵਾਂ ਅਤੇ ਸਿੱਖੀ ਦਾ ਘਾਣ ਕਰਵਾਇਆ ਜਾ ਸਕੇ। ਜਿਸ ਤਹਿਤ ਸਿੱਖ-ਵਿਰੋਧੀ ਸਾਹਿਤ ਰਚਿਆ ਗਿਆ। ਸਾਹਿਤਕ ਸਰੋਤਾਂ ਵਿਚ ਰਲਗੱਡ ਕਰਵਾਈ ਗਈ। ਜਿਸ ਦੇ ਪ੍ਰਚਾਰ ਲਈ ਨਕਲੀ ਸਿੱਖ ਤਿਆਰ ਕੀਤੇ ਗਏ ਅਤੇ ਗੁਰੂ-ਡੰਮ੍ਹ ਮੁਹਿੰਮ ਚਲਾਈ ਗਈ। ਅਜ਼ਾਦੀ ਲਈ ਵੱਡੀਆਂ ਕੁਰਬਾਨੀਆਂ ਦੇ ਕੇ ਦੇਸ਼ ਦੇ ਨਾਇਕ ਬਣੇ ਸਿੱਖਾਂ ਨੂੰ ਘਟੀਆ/ਨੀਵਾਂ ਪ੍ਰਚਾਰਨ ਲਈ ਸਿੱਖ ਕਿਰਦਾਰ ਦੀ ਫ਼ਿਲਮਾਂ, ਗਾਣਿਆਂ ਰਾਹੀਂ ਹਾਸੋਹੀਣੀ ਪੇਸ਼ਕਾਰੀ ਕੀਤੀ ਗਈ। ਜਿਸ ਕਾਰਨ ਹੀਣਤਾ ਮਹਿਸੂਸਦਿਆਂ

*ਈ-ਮੇਲ ਪਤਾ: baaz332211@gmail.com*

ਕਈ ਸਿੱਖ ਕਲੀਨ-ਸ਼ੇਵ ਹੋਣ ਵੱਲ ਤੁਰ ਪਏ। ਇਨ੍ਹਾਂ ਸਭ ਹਮਲਿਆਂ ਦੇ ਬਾਵਜੂਦ ਵੀ ਗੁਰੂ ਸਾਹਿਬ ਦੀ ਕਿਰਪਾ ਸਦਕਾ ਵੱਡੇ ਉਤਰਾਅ-ਚੜ੍ਹਾਅ ਵਿੱਚੋਂ ਲੰਘ ਕੇ ਇਹ ਸਿੱਖ ਸੰਸਥਾ ਅੱਜ ੧੦੦ ਸਾਲ ਪੂਰੇ ਕਰ ਚੁੱਕੀ ਹੈ।

ਸਿੱਖ-ਵਿਰੋਧੀ ਤਾਕਤਾਂ ਦਾ ਏਜੰਡਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਖਤਮ ਕਰ ਕੇ ਸੰਵਿਧਾਨਕ ਤੌਰ 'ਤੇ ਸਿੱਖਾਂ ਦੀ ਨੁਮਾਇੰਦਗੀ ਨੂੰ ਖਤਮ ਕਰਨਾ ਹੈ। ਜਿਸ ਬਾਰੇ ਸਿੱਖ ਕੌਮ ਨੂੰ ਸੁਚੇਤ ਹੋਣ ਅਤੇ ਉਕਤ ਹਮਲਿਆਂ ਨੂੰ ਰੋਕਣ ਲਈ ਸਿਰਜੋੜ ਬੈਠਣ ਦੀ ਲੋੜ ਹੈ। ਭਾਵੇਂ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ 'ਸਿੱਖ ਰਹਿਤ ਮਰਯਾਦਾ' ਅਨੁਸਾਰ ਗੁਰੂ-ਘਰਾਂ ਦਾ ਪ੍ਰਬੰਧ ਚਲਾਇਆ ਜਾਂਦਾ ਹੈ ਅਤੇ ਉਲੰਘਣਾ ਕਰਨ ਵਾਲਿਆਂ ਲਈ ਸਖ਼ਤ ਸਜ਼ਾਵਾਂ ਦੀ ਵਿਵਸਥਾ ਹੈ ਪਰੰਤੂ ਕੁਝ ਸਿੱਖਾਂ ਅੰਦਰ ਸੰਸਥਾ ਪ੍ਰਤੀ ਬੇਭਰੋਸਗੀ ਦਾ ਆਲਮ ਵੀ ਸਮੁੱਚੀ ਕੌਮ ਲਈ ਘਾਤਕ ਹੈ। ਕਿਸੇ ਵੀ ਬਿਪਤਾ ਸਮੇਂ ਸੰਗਤ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਤੋਂ ਅਗਵਾਈ ਦੀ ਆਸ ਕਰਦੀ ਹੈ। ਭਾਵੇਂ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸਮੁੱਚੀ ਕੌਮ ਨੂੰ ਧਿਆਨ ਵਿਚ ਰੱਖ ਕੇ ਕਾਰਜ ਕੀਤੇ ਜਾਂਦੇ ਹਨ, ਪਰੰਤੂ ਇਸ ਸਮੇਂ ਬਣੇ ਹਾਲਾਤਾਂ ਦੇ ਮੱਦੇਨਜ਼ਰ ਸੰਗਤ ਦੀ ਬਦਲਦੀ ਮਨੋਦਸ਼ਾ ਨੂੰ ਪਛਾਣਦਿਆਂ ਢੁਕਵੀਆਂ ਨੀਤੀਆਂ ਤਿਆਰ ਕਰਨ ਦੀ ਲੋੜ ਹੈ। ਅਜਿਹੇ ਹਾਲਾਤਾਂ ਦਰਮਿਆਨ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਸਾਹਿਬ ਵੱਲੋਂ ਸਿੱਖ ਕਿਰਦਾਰਕੁਸ਼ੀ ਪ੍ਰਤੀ ਪ੍ਰਗਟਾਈ ਚਿੰਤਾ ਅਤੇ ਸੁਝਾਵਾਂ ਦੀ ਕੀਤੀ ਗਈ ਮੰਗ ਨੇ ਕੌਮ ਨੂੰ ਗੰਭੀਰ ਹੋਣ ਲਈ ਹਲੂਣਿਆ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਸੰਗਤ ਵਿਚ ਨੇੜਤਾ ਨੂੰ ਹੋਰ ਵਧਾਉਣ ਲਈ ਠੋਸ ਯਤਨਾਂ ਦੀ ਲੋੜ ਹੈ, ਕਿਉਂਕਿ ਕਿਸੇ ਵੀ ਸੰਸਥਾ ਦੀ ਭਰੋਸੇਯੋਗਤਾ ਇਮਾਰਤ ਨਾਲ ਨਹੀਂ ਬਲਕਿ ਸੰਸਥਾ ਦੇ ਨੁਮਾਇੰਦਿਆਂ ਦੇ ਕਿਰਦਾਰ, ਕਾਰਗੁਜ਼ਾਰੀ ਤੇ ਨੀਤੀਆਂ ਨਾਲ ਹੁੰਦੀ ਹੈ।

ਜੇਕਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਕੁਝ ਮੁਲਾਜ਼ਮਾਂ ਪਾਸੋਂ ਜਾਣੇ-ਅਣਜਾਣੇ ਕੋਈ ਅਣਗਹਿਲੀ ਹੋਈ ਹੈ ਤਾਂ ਇਸ ਦਾ ਮਤਲਬ ਇਹ ਨਹੀਂ ਕਿ ਅਸੀਂ ਲਹੂ-ਭਿੱਜੇ ਇਤਿਹਾਸ 'ਤੇ ਲਕੀਰ ਮਾਰ ਕੇ ਇਸ ਮਹਾਨ ਸੰਸਥਾ ਨੂੰ ਖਤਮ ਕਰ ਦੇਈਏ। ਵਿਰੋਧ ਤਾਂ ਗ਼ਲਤ ਕੰਮ ਕਰਨ ਵਾਲੇ ਵਿਅਕਤੀਆਂ ਦਾ ਹੋਣਾ ਚਾਹੀਦਾ ਹੈ, ਸੰਸਥਾ ਦਾ ਨਹੀਂ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਮੰਦਾ ਬੋਲਣਾ ਆਪਣੇ ਪੁਰਖਿਆਂ ਦੀਆਂ ਕੁਰਬਾਨੀਆਂ ਦਾ ਅਪਮਾਨ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸਿੱਖਾਂ ਦੀ ਉਹ ਕ੍ਰਾਂਤੀਕਾਰੀ ਸੰਸਥਾ ਹੈ ਜਿਸ ਦੀਆਂ ਨੀਂਹਾਂ ਸਿੱਖਾਂ ਨੇ ਖ਼ੂਨ ਡੋਲ੍ਹ ਕੇ ਰੱਖੀਆਂ ਅਤੇ ਆਪਣੇ ਸਿਰਾਂ ਦੇ ਮੁੱਲ ਤਾਰ ਕੇ ਇਸ ਨੂੰ ਸਥਾਪਿਤ ਕੀਤਾ। ਇਸ ਦੀ ਸਥਾਪਨਾ ਗੁਰਦੁਆਰਾ ਸਾਹਿਬਾਨ ਅਤੇ ਸਿੱਖੀ ਦੀ ਹੋਂਦ ਨੂੰ ਬਚਾਉਣ ਲਈ ਹੋਈ ਸੀ। ਮਹੰਤਾਂ ਕੋਲੋਂ ਗੁਰਦੁਆਰਾ ਸਾਹਿਬਾਨ ਅਜ਼ਾਦ ਕਰਵਾਉਣ ਲਈ ਸ਼ੁਰੂ ਕੀਤੀ

ਗਈ 'ਗੁਰਦੁਆਰਾ ਪ੍ਰਬੰਧ ਸੁਧਾਰ ਲਹਿਰ' ਦੀ ਅੰਤਰ-ਆਤਮਾ ਜਾਂ ਖੜਗ-ਭੁਜਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸੀ। ਜਿਸ ਨੇ ਗੁਰਦੁਆਰਿਆਂ ਨੂੰ ਸੁਰੱਖਿਅਤ ਕੀਤਾ ਅਤੇ ਮਰਯਾਦਾ ਬਹਾਲ ਕਰਵਾਈ। ਸਿੱਖ-ਵਿਰੋਧੀ ਤਾਕਤਾਂ ਇਹੀ ਚਾਹੁੰਦੀਆਂ ਹਨ ਕਿ ਸਿੱਖ ਨੌਜੁਆਨੀ ਇਸ ਮਹਾਨ ਸੰਸਥਾ ਨੂੰ ਨਕਾਰ ਕੇ ਆਪਣੇ ਹੱਥੀਂ ਖ਼ਤਮ ਕਰ ਦੇਵੇ। ਇਕ ਵਾਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਇਤਿਹਾਸ ਅਤੇ ਉਸ ਕੁਰਬਾਨੀਆਂ ਭਰੇ ਸੰਘਰਸ਼ ਬਾਰੇ ਜ਼ਰੂਰ ਪੜ੍ਹੋ ਤਾਂ ਜੋ ਇਸ ਸੰਸਥਾ ਦੀ ਮਹਾਨਤਾ ਅਤੇ ਮਹੱਤਤਾ ਬਾਰੇ ਜਾਣ ਸਕੋ।

ਅੰਤ ਵਿਚ ਸੰਗਤ ਨੂੰ ਬੇਨਤੀ ਹੈ ਕਿ ਤੁਹਾਡੇ ਵੱਲੋਂ ਵੋਟਾਂ ਰਾਹੀਂ ਚੁਣ ਕੇ ਭੇਜੇ ਗਏ ਮੈਂਬਰ ਸਾਹਿਬਾਨ ਹੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਪ੍ਰਬੰਧ ਚਲਾਉਂਦੇ ਹਨ। ਇਸ ਲਈ ਮੈਂਬਰ ਸਾਹਿਬਾਨ ਨੂੰ ਚੁਣਨ ਪ੍ਰਤੀ ਜ਼ਿੰਮੇਵਾਰੀ ਸੰਗਤ ਦੀ ਹੀ ਤੈਅ ਹੁੰਦੀ ਹੈ। ਵੋਟਾਂ ਰਾਹੀਂ ਇਸ ਸੰਸਥਾ ਦੀ ਸੇਵਾ ਕੋਈ ਵੀ ਪਾਰਟੀ ਲੈ ਸਕਦੀ ਹੈ ਤਾਂ ਸਿੱਖਾਂ ਨੂੰ ਭਰਾ-ਮਾਰੂ ਜੰਗ ਵੱਲ ਕਿਉਂ ਧੱਕਿਆ ਜਾ ਰਿਹਾ ਹੈ? ਇਸ ਸੰਸਥਾ ਨੂੰ ਸਥਾਪਿਤ ਕਰਨ ਲਈ ਹਜ਼ਾਰਾਂ ਸਿੱਖਾਂ ਨੇ ਕੁਰਬਾਨੀਆਂ ਕੀਤੀਆਂ ਅਤੇ ਸੰਘਰਸ਼ ਦੌਰਾਨ ਲੱਖਾਂ ਸਿੱਖਾਂ ਦੀਆਂ ਜ਼ਿੰਦਗੀਆਂ ਪ੍ਰਭਾਵਿਤ ਹੋਈਆਂ ਸਨ। ਇਸ ਲਈ ਸਿੱਖ ਵਿਰੋਧੀ ਤਾਕਤਾਂ ਦੀ ਸਾਜ਼ਿਸ਼ ਦੇ ਸ਼ਿਕਾਰ ਹੋ ਕੇ ਇਸ ਮਹਾਨ ਸੰਸਥਾ ਦੇ ਵੈਰੀ ਨਾ ਬਣੋ, ਭਰਾ-ਮਾਰੂ ਜੰਗ ਵੱਲ ਨਾ ਤੁਰੋ, ਬਲਕਿ ਇਸ ਸੰਸਥਾ ਵਿਚ ਭਰਤੀ ਹੋਵੋ, ਅਹੁਦੇ ਸੰਭਾਲੋ ਅਤੇ ਜਿਸ ਬਦਲਾਅ ਦੀ ਜ਼ਰੂਰਤ ਮਹਿਸੂਸਦੇ ਹੋ, ਉਸ ਵਾਸਤੇ ਅਮਲੀ ਰੂਪ 'ਚ ਕਾਰਜਸ਼ੀਲ ਹੋਵੋ। ■

---

## ਸਿੱਖ ਮਿਸ਼ਨ ਕਲਕੱਤਾ ਵੱਲੋਂ ਅੰਮ੍ਰਿਤ-ਸੰਚਾਰ

ਸ. ਜਗਮੋਹਨ ਸਿੰਘ, ਇੰਚਾਰਜ, ਸਿੱਖ ਮਿਸ਼ਨ ਕਲਕੱਤਾ (ਪੂਰਬੀ ਭਾਰਤ) ਵੱਲੋਂ ਪੁੱਜੀ ਰਿਪੋਰਟ ਅਨੁਸਾਰ ਮਿਸ਼ਨ ਵੱਲੋਂ ਗੁਰੂ ਗੋਬਿੰਦ ਸਿੰਘ ਸਟੱਡੀ ਸਰਕਲ ਦੇ ਸਹਿਯੋਗ ਨਾਲ ਗੁਰਦੁਆਰਾ ਗੁਰੂ ਨਾਨਕ ਪਾਰ ਬੇਲਿਆ ਵਿਖੇ ੧੩ ਸਤੰਬਰ, ੨੦੨੦ ਈ. ਨੂੰ ਅੰਮ੍ਰਿਤ-ਸੰਚਾਰ ਸਮਾਗਮ ਕਰਵਾਇਆ ਗਿਆ। ਇਸ ਅੰਮ੍ਰਿਤ-ਸੰਚਾਰ ਵਿਚ ਕੁੱਲ ੩੫ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਹਾਸਲ ਕਰ ਕੇ ਗੁਰੂ ਵਾਲੇ ਬਣੇ। ਇਸ ਸਮਾਗਮ ਦੀ ਸਫਲਤਾ ਲਈ ਪ੍ਰਚਾਰਕ ਭਾਈ ਗੁਰਵਿੰਦਰ ਸਿੰਘ ਜੰਮੂ ਅਤੇ ਭਾਈ ਚਰਨਜੀਤ ਸਿੰਘ ਨੇ ਵਿਸ਼ੇਸ਼ ਸਹਿਯੋਗ ਦਿੱਤਾ। ਸਿੱਖ ਮਿਸ਼ਨ ਕਲਕੱਤਾ ਵੱਲੋਂ ਸੰਗਤ ਨੂੰ ਭੇਟਾ-ਰਹਿਤ ਧਾਰਮਿਕ ਸਾਹਿਤ ਅਤੇ ਅੰਮ੍ਰਿਤ-ਅਭਿਲਾਖੀਆਂ ਨੂੰ ਕਕਾਰ ਦਿੱਤੇ ਗਏ।

# ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਅਹਿਮ ਅਦਾਰਾ: ਸਿੱਖ ਇਤਿਹਾਸ ਰੀਸਰਚ ਬੋਰਡ

*-ਡਾ. ਰਣਜੀਤ ਕੌਰ ਪੰਨਵਾਂ*

*-ਬੀਬੀ ਸਿਮਰਨਜੀਤ ਕੌਰ**

ਪੰਥ ਦੀ ਸਿਰਮੌਰ ਸੰਸਥਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦਾ ਪ੍ਰਮੁੱਖ ਕਾਰਜ ਗੁਰਧਾਮਾਂ ਦੀ ਮਰਯਾਦਾ ਅਨੁਸਾਰ ਵਿਵਸਥਾ ਅਤੇ ਸਿੱਖ ਧਰਮ ਦਾ ਪ੍ਰਚਾਰ-ਪ੍ਰਸਾਰ ਕਰਨਾ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਆਪਣੇ ਉਦੇਸ਼ ਦੀ ਪੂਰਤੀ ਹਿੱਤ ਅਤੇ ਆਪਣੇ ਕਾਰਜਾਂ ਨੂੰ ਪ੍ਰਭਾਵਸ਼ਾਲੀ ਢੰਗ ਨਾਲ ਚਲਾਉਣ ਲਈ ਸਮੇਂ-ਸਮੇਂ 'ਤੇ ਕਈ ਨਵੇਂ ਵਿਭਾਗ ਸਥਾਪਿਤ ਕੀਤੇ। ਇਸੇ ਤਹਿਤ 'ਸਿੱਖ ਇਤਿਹਾਸ ਰੀਸਰਚ ਬੋਰਡ' ਸੰਸਥਾ ਦਾ ਅਹਿਮ ਅਤੇ ਮਹੱਤਵਪੂਰਨ ਸਵੈ-ਨਿਰਭਰ ਵਿਭਾਗ ਹੈ। ੧੯੪੫ ਈ. ਤੋਂ ਲੈ ਕੇ ਹੁਣ ਤਕ ਨਿਰੰਤਰ ਕਾਰਜ ਕਰ ਰਿਹਾ ਹੈ।

ਸਿੱਖ ਇਤਿਹਾਸ ਰੀਸਰਚ ਬੋਰਡ 'ਸਿੱਖ ਹਿਸਟਰੀ ਸੁਸਾਇਟੀ' ਦੇ ਨਾਮ ਹੇਠ ਅਰੰਭ ਹੋਇਆ। ਸਿੱਖ ਹਿਸਟਰੀ ਸੁਸਾਇਟੀ ਨੂੰ ਅਰੰਭ ਕਰਨ ਲਈ ਇਤਿਹਾਸ ਪ੍ਰੇਮੀਆਂ ਦਾ ਮੁੱਖ ਮਕਸਦ ਇਹੋ ਸੀ ਕਿ ਕਿਸੇ ਵੀ ਤਰ੍ਹਾਂ ਨਾਲ ਸਿੱਖ ਇਤਿਹਾਸ ਨੂੰ ਸੰਭਾਲਣ ਅਤੇ ਲਿਖਣ ਦਾ ਕਾਰਜ ਵਿਧੀਵਧ ਢੰਗ ਨਾਲ ਕੀਤਾ ਜਾਵੇ। ਡਾ. ਗੰਡਾ ਸਿੰਘ ਇਤਿਹਾਸ ਦੀ ਸੰਭਾਲ ਸੰਬੰਧੀ ਫਿਕਰਮੰਦ ਹੁੰਦੇ ਹੋਏ ਬੜੀ ਭਾਵਪੂਰਤ ਟਿੱਪਣੀ ਕਰਦੇ ਹਨ: "ਇਤਿਹਾਸ ਕੌਮ ਦੀ ਜਿੰਦ ਜਾਨ ਹੁੰਦਾ ਹੈ। ਜਿਉਂਦੀਆਂ ਕੌਮਾਂ ਇਸੇ ਕਰਕੇ ਸਭ ਤੋਂ ਪਹਿਲਾਂ ਤੇ ਹੋਰਨਾਂ ਜ਼ਰੂਰੀ ਫਰਜ਼ਾਂ ਨਾਲ ਇਸ ਪਾਸੇ ਭੀ ਜਾਦੇ ਧਿਆਨ ਦੇਂਦੀਆਂ ਅਰੁ ਧਨੁ ਖਰਚਦੀਆਂ ਹਨ। ਸਿੱਖ ਕੌਮ ਦਾ ਇਤਿਹਾਸ ਜਿਤਨਾ ਵਧੇਰੇ ਸ਼ਾਨਦਾਰ ਤੇ ਫ਼ਖਰ ਯੋਗ ਹੈ, ਉਤਨਾ ਹੀ ਵਧੇਰੇ ਅਧੂਰਾ, ਖਿੰਡਿਆ-ਪੁੰਡਿਆ ਤੇ ਉਲਝਿਆ ਹੋਇਆ ਹੈ। ਦੁਸ਼ਮਣ ਤੇ ਹਾਕਮ ਕੌਮਾਂ ਨੇ ਆਪਣੇ ਮਤਲਬ ਲਈ ਸਾਡੀ ਤਾਰੀਖ ਨੂੰ ਜਾਣ ਬੁਝ ਕੇ ਭੀ ਵਿਗਾੜਿਆ ਹੈ। ਇਤਿਹਾਸ ਨੂੰ ਸੁੱਧ ਤੇ ਸੁਲਝੀ ਹੋਈ ਸੂਰਤ ਵਿਚ ਪ੍ਰਕਾਸ਼ ਕਰਨਾ ਬੜੀ ਜ਼ਿੰਮੇਵਾਰੀ ਤੇ ਸਰਦੀ ਪੁਜਦੀ ਜਥੇਬੰਦੀ ਦਾ ਹੀ ਕੰਮ ਹੈ। ਇਹੋ ਵਿਚਾਰ ਕੇ 'ਸਿੱਖ ਹਿਸਟਰੀ ਸੁਸਾਇਟੀ' ਕਾਇਮ ਹੋਈ ਹੈ।"[੧]

ਇਤਿਹਾਸ ਬੀਤੇ ਦੀ ਗਵਾਹੀ ਹੁੰਦਾ ਹੈ ਜੋ ਕੌਮ ਦੀ ਸਮੇਂ-ਸਮੇਂ 'ਤੇ ਅਗਵਾਈ ਕਰਦਾ ਹੋਇਆ ਕੌਮ ਅੰਦਰ ਨਵੀਂ ਰੂਹ ਭਰ ਕੇ ਅੱਗੇ ਵਧਣ ਤੇ ਜੂਝਣ ਲਈ ਉਤਸ਼ਾਹ ਪੈਦਾ ਕਰਦਾ ਹੈ। ਇਤਿਹਾਸ ਖੋਜੀਆਂ ਨੂੰ ਸਦਾ ਇਹ ਗਿ਼ਲਾ ਰਿਹਾ ਹੈ ਕਿ ਸਿੱਖਾਂ ਨੇ ਇਤਿਹਾਸ

**ਰੀਸਰਚ ਸਕਾਲਰਜ਼, ਸਿੱਖ ਇਤਿਹਾਸ ਰੀਸਰਚ ਬੋਰਡ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ। ਮੋ. +੯੧੯੮੧੪੮-੫੧੫੧੩, +੯੧੯੫੬੯੮-੩੧੬੬੬*

ਰਚਿਆ (ਬਣਾਇਆ) ਹੈ, ਪ੍ਰੰਤੂ ਲਿਖਿਆ ਅਤੇ ਸਾਂਭਿਆ ਨਹੀਂ। ਬਾਵਾ ਬੁੱਧ ਸਿੰਘ ਨੇ ਵੀ ਆਪਣੇ ਇਕ ਲੇਖ ਰਾਹੀਂ ਇਤਿਹਾਸ ਦੀ ਸੰਭਾਲ ਸੰਬੰਧੀ ਆਪਣੀ ਇੱਛਾ ਅਤੇ ਚਿੰਤਾ ਜ਼ਾਹਿਰ ਕੀਤੀ ਹੈ: "ਜ਼ਰੂਰੀ ਹੈ ਕਿ ਜਾਂ ਤੇ ਅਸੀਂ ਸਿੱਖ ਇਤਿਹਾਸ ਸਭਾ ਕਾਇਮ ਕਰੀਏ, ਜਾਂ ਸਿੱਖ ਇਤਿਹਾਸ ਦੀ 'ਕੁਰਸੀ' ਖਾਲਸਾ ਕਾਲਜ ਵਿਚ (ਜਾਂ ਹੋਰ ਕਿਸੇ ਕੇਂਦਰੀ ਥਾਂ ਵਿਚ) ਕਾਇਮ ਕਰੀਏ। ਸਿੱਖ ਇਤਿਹਾਸ ਦੀ ਖ਼ਾਸ ਲਾਇਬ੍ਰੇਰੀ ਹੋਵੇ, ਜਿੱਥੇ ਇਤਿਹਾਸ ਸੰਬੰਧੀ ਸਭ ਪੁਸਤਕਾਂ ਇਕੱਠੀਆਂ ਕੀਤੀਆਂ ਜਾਣ। ਵਲਾਇਤ ਵਾਲੀਆਂ ਪੁਸਤਕਾਂ ਦੇ ਉਤਾਰੇ ਮੰਗਵਾਏ ਜਾਣ। ਫੇਰ ਵਿਦਵਾਨ ਆਪਣੀ ਖੋਜ ਸ਼ੁਰੂ ਕਰਨ।"[੨]

ਵੀਹਵੀਂ ਸਦੀ ਦੇ ਪਹਿਲੇ ਦੋ ਦਹਾਕਿਆਂ ਵਿਚ ਜਦੋਂ ਸਿੰਘ ਸਭਾਵਾਂ ਕਾਫ਼ੀ ਜ਼ੋਰ 'ਤੇ ਸਨ ਤਾਂ ਉਸ ਸਮੇਂ ਵਧੇਰੇ ਦਿਲਚਸਪੀ ਧਰਮ ਅਤੇ ਵਿੱਦਿਆ ਦੇ ਪ੍ਰਚਾਰ-ਪ੍ਰਸਾਰ ਵੱਲ ਲੱਗੀ ਹੋਈ ਸੀ ਪਰ ਫਿਰ ਵੀ ਨਿੱਜੀ ਤੌਰ 'ਤੇ ਯਤਨ ਭਗਤ ਲਕਸ਼ਮਨ ਸਿੰਘ, ਪ੍ਰੋ. ਪੂਰਨ ਸਿੰਘ, ਸ. ਖਜਾਨ ਸਿੰਘ ਆਦਿ ਪ੍ਰਬੁੱਧ ਵਿਦਵਾਨਾਂ ਦੁਆਰਾ ਅੰਗਰੇਜ਼ੀ ਭਾਸ਼ਾ ਵਿਚ ਇਤਿਹਾਸ ਪ੍ਰਚਾਰ ਲਈ ਪੁਸਤਕਾਂ ਦੀ ਰਚਨਾ ਰਾਹੀਂ ਕੀਤੇ ਗਏ। ਇਸੇ ਸਮੇਂ ਸੰਸਥਾਗਤ ਰੂਪ ਵਿਚ ਇਤਿਹਾਸ ਨੂੰ ਸੰਭਾਲਣ ਸੰਬੰਧੀ ਇੱਕ ਸੁਸਾਇਟੀ ਕਾਇਮ ਕਰਨ ਦਾ ਵਿਚਾਰ ਭਾਈ ਨਿਹਾਲ ਸਿੰਘ ਸੂਰੀ ਦੇ ਮਨ ਵਿਚ ਆਇਆ ਜੋ ਕਿ ਕਿਸੇ ਕਾਰਨ ਸਿਰੇ ਨਾ ਚੜ੍ਹ ਸਕਿਆ।

ਸ. ਕਰਮ ਸਿੰਘ ਹਿਸਟੋਰੀਅਨ[੩], ਬਾਵਾ ਬੁੱਧ ਸਿੰਘ ਅਤੇ ਹੋਰ ਪੰਥ-ਦਰਦੀਆਂ ਦੁਆਰਾ ਸਿੱਖ ਇਤਿਹਾਸ ਦੀ ਪੜਤਾਲ, ਲੇਖਨ ਅਤੇ ਇਤਿਹਾਸਿਕ ਸ੍ਰੋਤਾਂ ਦੀ ਸੰਭਾਲ ਦਾ ਜੋ ਸੁਪਨਾ ਵੇਖਿਆ ਗਿਆ ਉਸ ਨੂੰ ਨੇਪਰੇ ਚਾੜ੍ਹਨ ਦਾ ਪਹਿਲਾ ਉਪਰਾਲਾ ਇਨ੍ਹਾਂ ਸੱਜਣਾਂ ਦੁਆਰਾ ਹੀ ੧੯੨੯ ਈ. ਵਿਚ ਹੋਇਆ ਜਦੋਂ "੨੨ ਦਸੰਬਰ ੧੯੨੯ ਨੂੰ ਤਖ਼ਤ ਅਕਾਲ ਸਾਹਿਬ ਉੱਤੇ ਇਕ ਅਰੰਭਕ ਮੀਟਿੰਗ ਕੀਤੀ ਗਈ ਤੇ ਸਿੱਖ ਇਤਿਹਾਸ ਸੁਸਾਇਟੀ ਕਾਇਮ ਕੀਤੀ ਗਈ। ਸ. ਕਰਮ ਸਿੰਘ ਜੀ ਨੂੰ ਇਸ ਦਾ ਸਕੱਤਰ ਬਣਾਇਆ ਗਿਆ।"[੪] ਇਸ ਸੁਸਾਇਟੀ ਦੇ ਮੈਂਬਰਾਂ ਵਜੋਂ ਪ੍ਰਿੰ. ਤੇਜਾ ਸਿੰਘ ਜੀ, ਬਾਵਾ ਬੁੱਧ ਸਿੰਘ ਜੀ, ਬਾਵਾ ਪ੍ਰੇਮ ਸਿੰਘ ਜੀ ਹੋਤੀ, ਪ੍ਰੋ. ਜੋਧ ਸਿੰਘ ਜੀ, ਬਾਵਾ ਹਰਕ੍ਰਿਸ਼ਨ ਸਿੰਘ ਜੀ, ਭਾਈ ਤਖਤ ਸਿੰਘ ਜੀ, ਗਿਆਨੀ ਹੀਰਾ ਸਿੰਘ ਜੀ ਦਰਦ ਆਦਿ ਸੇਵਾਵਾਂ ਦੇਣ ਲਈ ਨਿਯਤ ਕੀਤੇ ਗਏ। ਫ਼ਰਵਰੀ ੧੯੩੦ ਈ. ਦੌਰਾਨ ਖਾਲਸਾ ਕਾਲਜ ਨੇ ਕਰਮ ਸਿੰਘ ਹਿਸਟੋਰੀਅਨ ਨੂੰ ੨੫੦ ਰੁ. ਮਹੀਨਾ ਤਨਖ਼ਾਹ ਦੀ ਪੇਸ਼ਕਸ਼ ਕੀਤੀ ਅਤੇ ਖਾਲਸਾ ਕਾਲਜ (ਸ੍ਰੀ ਅੰਮ੍ਰਿਤਸਰ) ਵਿਖੇ ਸਿੱਖ ਇਤਿਹਾਸਿਕ ਖੋਜ ਦਾ ਮਹਿਕਮਾ ਸ਼ੁਰੂ ਕਰਨ ਦਾ ਵਿਚਾਰ ਬਣਾਇਆ। ਸਰ ਸਰਦਾਰ ਸੁੰਦਰ ਸਿੰਘ ਮਜੀਠੀਆ, ਭਾਈ ਸਾਹਿਬ ਭਾਈ ਵੀਰ ਸਿੰਘ, ਸਰਦਾਰ ਬਹਾਦਰ ਸਰਦਾਰ ਬਿਸ਼ਨ ਸਿੰਘ ਪ੍ਰਿੰਸੀਪਲ ਅਤੇ ਲੋੜ ਅਨੁਸਾਰ ਹੋਰ ਮੈਂਬਰ ਕਮੇਟੀ ਵਿਚ ਲੈਣ ਦੀ ਖੁੱਲ ਨਾਲ ਇਕ ਕਮੇਟੀ ਕਾਇਮ ਕੀਤੀ ਗਈ ਤਾਂ ਕਿ ਬੜੇ ਸੁਚਾਰੂ ਢੰਗ ਨਾਲ ਕਾਰਜ ਨੇਪਰੇ ਚਾੜ੍ਹੇ ਜਾ ਸਕਣ। ਹੋ ਸਕਦਾ ਹੈ ਕਿ ਸਰੀਰਕ ਬਿਮਾਰੀ ਦੇ ਕਾਰਨ ਸ. ਕਰਮ ਸਿੰਘ ਜੀ ਇੱਥੇ ਖੋਜ ਕਾਰਜ ਦੀ ਅਰੰਭਤਾ ਲਈ ਹਾਜ਼ਰ

ਨਾ ਹੋ ਸਕੇ ਹੋਣ। ਜਿਸ ਕਰਕੇ ਇਤਿਹਾਸਿਕ ਖੋਜ ਦਾ ਇਹ ਮਹਿਕਮਾ ਅਰੰਭ ਕਰਨ ਦੇ ਯਤਨ ਵੀ ਫਿਰ ਠੰਢੇ ਪੈ ਗਏ। ੧੦ ਸਤੰਬਰ, ੧੯੩੦ ਈ. ਨੂੰ ਸਿਰੜੀ ਇਤਿਹਾਸਕਾਰ ਸ. ਕਰਮ ਸਿੰਘ ਹਿਸਟੋਰੀਅਨ ਦੇ ਅਕਾਲ ਚਲਾਣੇ ਦਾ ਇਤਿਹਾਸ ਪ੍ਰੇਮੀਆਂ ਨੂੰ ਗਹਿਰਾ ਸਦਮਾ ਪੁੱਜਾ। ਉਨ੍ਹਾਂ ਦੇ ਅਚਨਚੇਤ ਚਲਾਣੇ ਨੂੰ ਵਿਦਵਾਨਾਂ ਨੇ ਇਹ ਮਹਿਸੂਸ ਕੀਤਾ ਕਿ ਸ. ਕਰਮ ਸਿੰਘ ਦਾ ਦੁਨੀਆ ਤੋਂ ਚਲੇ ਜਾਣਾ ਸਾਡਾ ਬਹੁਮੁੱਲਾ ਇਤਿਹਾਸਿਕ ਖ਼ਜ਼ਾਨਾ ਲੁੱਟਿਆ ਜਾਣ ਦੇ ਸਮਾਨ ਹੈ।

ਆਪਣੇ ਇਤਿਹਾਸ ਪ੍ਰੇਮੀ ਸੱਜਣ ਨੂੰ ਸੱਚੀ ਸ਼ਰਧਾਂਜਲੀ ਦੇਣ ਅਤੇ ਉਸ ਦੇ ਪਾਕ-ਪਵਿੱਤਰ ਸੁਪਨੇ 'ਇਤਿਹਾਸ ਦੀ ਸੰਭਾਲ' ਨੂੰ ਮੁੜ ਸਾਕਾਰ ਕਰਨ ਲਈ ਹੀ ਬਾਵਾ ਬੁੱਧ ਸਿੰਘ ਜੀ ਦੇ ਯਤਨਾਂ ਸਦਕਾ ਲਾਹੌਰ ਵਿਖੇ 'ਸਿੱਖ ਹਿਸਟੋਰੀਕਲ ਸੁਸਾਇਟੀ' ਦੀ ਨੀਂਹ ੧੯੩੦ ਈ. ਵਿਚ ਰੱਖੀ ਗਈ। ਬਾਵਾ ਬੁੱਧ ਸਿੰਘ ਜੀ ਦੇ ੧੬ ਅਕਤੂਬਰ, ੧੯੩੧ ਈ. ਵਿਚ ਚਲਾਣੇ ਪਿੱਛੋਂ ਲਾਹੌਰ ਵਿਖੇ ਸਥਾਪਿਤ ਹਿਸਟੋਰੀਕਲ ਸੁਸਾਇਟੀ ਲੱਗਭਗ ਖ਼ਤਮ ਹੀ ਹੋ ਗਈ।

ਸ. ਕਰਮ ਸਿੰਘ ਜੀ ਦੀ ਮੌਤ ਤੋਂ ਬਾਅਦ ਸਮੇਂ-ਸਮੇਂ ਖਾਲਸਾ ਕਾਲਜ ਦੀ ਕਮੇਟੀ ਨੇ ਆਪਣੇ ਯਤਨ ਜਾਰੀ ਰੱਖਦਿਆਂ ੮ ਦਸੰਬਰ, ੧੯੩੦ ਈ. ਵਿਚ ਖਾਲਸਾ ਕਾਲਜ ਵਿਖੇ 'ਸਿੱਖ ਹਿਸਟਰੀ ਰੀਸਰਚ ਡੀਪਾਰਟਮੈਂਟ' ਕਾਇਮ ਕੀਤਾ ਅਤੇ ਸ. ਜਗਤ ਸਿੰਘ ਐਮ. ਏ. ਦੀ ਨਿਯੁਕਤੀ (ਦਸੰਬਰ ੧੯੩੦-ਜੂਨ ੧੯੩੧) ਕੀਤੀ ਗਈ। ੨੦ ਅਕਤੂਬਰ, ੧੯੩੧ ਈ. ਨੂੰ ਇਸ ਵਿਭਾਗ ਦਾ ਚਾਰਜ ਡਾ. ਗੰਡਾ ਸਿੰਘ ਦੇ ਸਪੁਰਦ ਕਰ ਦਿੱਤਾ ਗਿਆ।

ਡਾ. ਗੰਡਾ ਸਿੰਘ ਦੇ ਸਮੇਂ ਖਾਲਸਾ ਕਾਲਜ ਦਾ ਇਹ ਵਿਭਾਗ ਦੁਰਲੱਭ ਪੁਰਾਤਨ ਇਤਿਹਾਸਿਕ ਗ੍ਰੰਥਾਂ ਅਤੇ ਪੁਸਤਕਾਂ ਦਾ ਖ਼ਜ਼ਾਨਾ ਬਣਦਾ ਗਿਆ। ਇਹ ਵਿਭਾਗ ਭਾਰਤ ਦੇ ਪ੍ਰਮੁੱਖ ਇਤਿਹਾਸ ਖੋਜ-ਪੜਤਾਲ ਸੰਸਥਾ ਦੇ ਰੂਪ ਵਿਚ ਉੱਭਰਿਆ । ਇਸੇ ਕਰਕੇ ਹੀ ਪੰਜਾਬ ਅਤੇ ਪੰਜਾਬ ਤੋਂ ਬਾਹਰਲੀਆਂ ਯੂਨੀਵਰਸਿਟੀਆਂ, ਰਿਆਸਤਾਂ ਅਤੇ ਇਤਿਹਾਸ ਖੋਜੀ ਸੰਸਥਾਵਾਂ ਦੇ ਵਿਦਵਾਨ ਦੁਰਲੱਭ ਪੁਸਤਕਾਂ ਅਤੇ ਲਿਖਤਾਂ ਨੂੰ ਪੜ੍ਹਨ ਅਤੇ ਲਾਹਾ ਲੈਣ ਲਈ ਦੂਰ-ਦੁਰਾਡੇ ਤੋਂ ਆਉਂਦੇ ਸਨ। ਖਾਲਸਾ ਕਾਲਜ ਭਾਵੇਂ ੧੯੩੦ ਈ. ਤੋਂ ਨਿਰੰਤਰ ਇਤਿਹਾਸਿਕ ਪੁਸਤਕਾਂ ਦੀ ਸਾਂਭ-ਸੰਭਾਲ ਅਤੇ ਇਤਿਹਾਸਿਕ ਸਮੱਗਰੀ ਇਕੱਤਰ ਕਰਨ ਲਈ ਯਤਨਸ਼ੀਲ ਹੈ ਪਰ ਇਹ ਇਕ ਵਿੱਦਿਅਕ ਅਦਾਰਾ ਹੋਣ ਕਰਕੇ ਸਿੱਖ ਹਿਸਟਰੀ ਰੀਸਰਚ ਵਿਭਾਗ ਇਸ ਦੇ ਇਕ ਮਹਿਕਮੇ ਵਜੋਂ ਕਾਰਜਸ਼ੀਲ ਰਿਹਾ। ਇਸ ਵਿੱਦਿਅਕ ਅਦਾਰੇ ਕੋਲ ਮਾਇਕ ਤੰਗੀ ਹੋਣ ਕਾਰਨ ਸਿੱਖ ਇਤਿਹਾਸ ਦੇ ਪੁਰਾਤਨ ਫ਼ਾਰਸੀ, ਗੁਰਮੁਖੀ ਅਤੇ ਅੰਗਰੇਜ਼ੀ ਦੇ ਸੋਮੇ ਪ੍ਰਕਾਸ਼ਿਤ ਕਰਨ ਦੇ ਵੱਡੇ ਕਾਰਜ ਲਈ ਮਾਇਕ ਵਸੀਲੇ ਨਾ ਮਾਤਰ ਸਨ ਜਿਸ ਕਰਕੇ ਵੱਡੇ ਖੋਜ ਕਾਰਜਾਂ ਲਈ ਖੋਜ ਵਿਦਵਾਨ ਵੀ ਭਰਤੀ ਕਰਨੇ ਅਸੰਭਵ ਸਨ। ਅਜਿਹੇ ਬਿਖਮ ਕਾਰਜਾਂ ਨੂੰ ਇਕੱਲੇ ਵਿਦਵਾਨ ਦੁਆਰਾ ਨੇਪਰੇ ਚਾੜ੍ਹ ਸਕਣਾ ਸੌਖਾ ਕਾਰਜ ਨਹੀਂ ਸੀ।

ਸਿੱਖ ਇਤਿਹਾਸ ਪ੍ਰਤੀ ਰੁਚੀ ਪੈਦਾ ਕਰਨ, ਸ੍ਰੋਤਾਂ ਦੀ ਸੰਭਾਲ ਆਦਿ ਲਈ ਇਕ

ਸਵੈ-ਨਿਰਭਰ ਸੰਸਥਾ ਜਾਂ ਸੁਸਾਇਟੀ ਦਾ ਹੋਣਾ ਪ੍ਰਬੁੱਧ ਵਿਦਵਾਨਾਂ ਅਨੁਸਾਰ ਸਮੇਂ ਦੀ ਪ੍ਰਮੁੱਖ ਲੋੜ ਸੀ। ਇਸ ਮਕਸਦ ਨੂੰ ਅਹਿਮੀਅਤ ਦਿੰਦਿਆਂ ਡਾ. ਗੰਡਾ ਸਿੰਘ ਅਤੇ ਬਾਬਾ ਪ੍ਰੇਮ ਸਿੰਘ ਜੀ ਹੋਤੀ ਦੁਆਰਾ 'ਸਿੱਖ ਹਿਸਟਰੀ ਸੁਸਾਇਟੀ' ਦੀ ਸਥਾਪਤੀ ਲਈ ੧ ਮਾਰਚ, ੧੯੪੧ ਈ. ਨੂੰ ਪੰਥ ਦੇ ਸਨਮੁਖ ਤਜਵੀਜ਼ ਪੇਸ਼ ਕੀਤੀ ਗਈ। ਪੰਥ ਦੇ ਹਰ ਵਰਗ ਦੇ ਨੁਮਾਇੰਦਿਆਂ ਨੇ ਇਸ ਤਜਵੀਜ਼ ਦੀ ਪ੍ਰਸੰਸਾ ਕੀਤੀ ਅਤੇ ਸੁਸਾਇਟੀ ਦੀ ਸਥਾਪਤੀ ਲਈ ਵਿਚਾਰਾਂ ਹੋਣੀਆਂ ਸ਼ੁਰੂ ਹੋ ਗਈਆਂ। ਇਸੇ ਦਰਮਿਆਨ ਤਕਰੀਬਨ ਦੋ ਸਾਲ ਲਈ ਡਾ. ਗੰਡਾ ਸਿੰਘ ਜੀ ਨੂੰ ਕਿਸੇ ਰੁਝੇਵੇਂ ਕਾਰਨ ਪੰਜਾਬ ਤੋਂ ਬਾਹਰ ਜਾਣਾ ਪਿਆ ਅਤੇ ਸੁਸਾਇਟੀ ਦੀ ਕਾਇਮੀ ਦੇ ਮੁੱਖ ਸਹਾਇਕ ਸ. ਈਸ਼ਰ ਸਿੰਘ ਮਝੈਲ ਜੀ ਨੂੰ ਜੇਲ੍ਹ ਜਾਣਾ ਪੈ ਗਿਆ ਸੋ ਇਹ ਤਜਵੀਜ਼ ਵੀ ਸਮੇਂ ਸਿਰ ਸਿਰੇ ਨਾ ਚੜ੍ਹਦੀ ਹੋਈ ਠੰਡੇ ਬਸਤੇ ਪੈ ਗਈ।

*ਨੇਹੁ ਵਾਲੇ ਨੈਣਾਂ ਕੀ ਨੀਂਦਰ ਦਿਨੇ ਰਾਤ ਪਏ ਵਹਿੰਦੇ* ਵਾਲੇ ਜ਼ਜਬੇ ਦੇ ਨਾਲ ਪੰਥ-ਦਰਦੀਆਂ ਦੇ ਨਿਰੰਤਰ ਯਤਨਾਂ ਸਦਕਾ ੧੦ ਫ਼ਰਵਰੀ, ੧੯੪੫ ਈ. (੨੯ ਮਾਘ, ੨੦੦੧ ਬਿ.) ਨੂੰ 'ਖ਼ਾਲਸਾ ਕਾਲਜ ਅੰਮ੍ਰਿਤਸਰ' ਦੇ ਹਾਲ ਵਿਚ ਇਤਿਹਾਸਿਕ ਪ੍ਰੇਮੀਆਂ ਅਤੇ ਪੰਥ-ਦਰਦੀਆਂ ਦਾ ਸਾਂਝਾ ਇਕੱਠ ਹੋਇਆ ਜਿਸ ਦੀ ਪ੍ਰਧਾਨਗੀ ਪੰਜਾਬ ਦੇ ਅੰਤਿਮ ਸਿੱਖ ਮਹਾਰਾਜਾ ਦਲੀਪ ਸਿੰਘ ਜੀ ਦੀ ਵੱਡੀ ਧੀ ਸ਼ਾਹਜ਼ਾਦੀ ਬੰਬਾ ਸਦਰਲੈਂਡ ਦੁਆਰਾ ਕੀਤੀ ਗਈ। ਇਸ ਪੰਥਕ ਸਮਾਗਮ ਦੀ ਅਰੰਭਤਾ ਦੀ ਅਰਦਾਸ ਸਿੰਘ ਸਾਹਿਬ ਜਥੇਦਾਰ ਮੋਹਨ ਸਿੰਘ ਜੀ ਦੁਆਰਾ ਕੀਤੀ ਗਈ ਅਤੇ ਸਰਦਾਰ ਬਹਾਦਰ ਭਾਈ ਜੋਧ ਸਿੰਘ ਜੀ (ਪ੍ਰਿੰ. ਖਾਲਸਾ ਕਾਲਜ, ਅੰਮ੍ਰਿਤਸਰ) ਨੇ ਸਮਾਗਮ ਦੀ ਕਾਰਵਾਈ ਅਰੰਭ ਕਰਦਿਆਂ ਸਮਾਗਮ ਦੀ ਪ੍ਰਧਾਨ ਸ਼ਾਹਜ਼ਾਦੀ ਬੰਬਾ ਸਦਰਲੈਂਡ ਦਾ ਸਾਰਿਆਂ ਨਾਲ ਤਾਅਰੁਫ਼ ਕਰਵਾਇਆ। ਸਿੱਖ ਇਤਿਹਾਸ ਚਿੰਤਕਾਂ ਸ. ਤੇਜਾ ਸਿੰਘ ਜੀ ਐਮ. ਏ., ਪ੍ਰਿੰ. ਸਰਦਾਰ ਬਹਾਦਰ ਭਾਈ ਜੋਧ ਸਿੰਘ ਜੀ ਦੇ ਵਿਚਾਰਾਂ ਉਪਰੰਤ ਸ. ਈਸ਼ਰ ਸਿੰਘ ਜੀ ਮਝੈਲ ਨੇ ਸਾਰਿਆਂ ਨੂੰ ਪੁਰਜ਼ੋਰ ਅਪੀਲ ਕੀਤੀ ਕਿ ਹੁਣ ਵੇਲਾ ਆ ਗਿਆ ਹੈ ਕਿ ਸਿੱਖ ਇਤਿਹਾਸ ਦੀ ਸਾਂਭ-ਸੰਭਾਲ ਅਤੇ ਖੋਜ ਕਾਰਜਾਂ ਨੂੰ ਵੱਡੇ ਪੱਧਰ 'ਤੇ ਅਰੰਭਿਆ ਜਾਵੇ ਅਤੇ ਇਕ ਸਾਂਝਾ ਪਲੇਟਫਾਰਮ 'ਸਿੱਖ ਹਿਸਟਰੀ ਸੁਸਾਇਟੀ' ਦੇ ਰੂਪ ਵਿਚ ਸਥਾਪਿਤ ਕੀਤਾ ਜਾਵੇ। ਸ. ਈਸ਼ਰ ਸਿੰਘ ਜੀ ਮਝੈਲ ਦੁਆਰਾ ਰੱਖੀ ਗਈ ਇਸ ਵਡਮੁੱਲੀ ਤਜਵੀਜ਼ ਦੀ ਪ੍ਰੋੜ੍ਹਤਾ ਪ੍ਰਿੰ. ਗੰਗਾ ਸਿੰਘ ਜੀ ਦੁਆਰਾ ਕੀਤੀ ਗਈ। ਵਾਹਿਗੁਰੂ ਦੀ ਮਿਹਰ ਸਦਕਾ ਸਰਬਸੰਮਤੀ ਦੇ ਨਾਲ ਦੀਵਾਨ ਵਿਚ ਹਾਜ਼ਰ ਪੰਥ-ਦਰਦੀਆਂ ਅਤੇ ਇਤਿਹਾਸ ਚਿੰਤਕਾਂ ਨੇ 'ਸਿੱਖ ਹਿਸਟਰੀ ਸੁਸਾਇਟੀ' ਨੂੰ ਕਾਇਮ ਕਰਨ ਦਾ ਫੈਸਲਾ ਪ੍ਰਵਾਨ ਕਰਦੇ ਹੋਏ 'ਸਿੱਖ ਹਿਸਟਰੀ ਸੁਸਾਇਟੀ' ਦੀ ਬੁਨਿਆਦ ਰੱਖ ਦਿੱਤੀ ਅਤੇ ਨਿਮਨਲਿਖਤ ਫ਼ਹਿਰਿਸਤ ਅਨੁਸਾਰ ਇਸ ਦੇ ਅਹੁਦੇਦਾਰ ਨਾਮਜ਼ਦ ਕੀਤੇ ਗਏ :-

ਬਾਬਾ ਪ੍ਰੇਮ ਸਿੰਘ ਜੀ ਹੋਤੀ - ਪ੍ਰਧਾਨ
ਪ੍ਰੋ. ਤੇਜਾ ਸਿੰਘ ਐਮ. ਏ. - ਮੀਤ ਪ੍ਰਧਾਨ
ਪ੍ਰੋ. ਗੰਡਾ ਸਿੰਘ ਐਮ. ਏ. - ਸਕੱਤਰ

ਉਪਰੋਕਤ ਤਿੰਨ ਅਹੁਦੇਦਾਰਾਂ ਤੋਂ ਇਲਾਵਾ ਸੁਸਾਇਟੀ ਦੇ ਨਿਯਮ ਤਿਆਰ ਕਰਨ ਲਈ ਨਿਮਨਲਿਖਤ ਅਨੁਸਾਰ ਮੈਂਬਰਾਂ ਦੀ ਇਕ ਸਬ-ਕਮੇਟੀ ਬਣਾਈ ਗਈ:-

੧. ਸ. ਸੋਹਨ ਸਿੰਘ ਐਮ. ਏ. (ਹੈੱਡ ਲਾਇਬਰੇਰੀਅਨ, ਸ. ਦਿਆਲ ਸਿੰਘ ਪਬਲਿਕ ਲਾਇਬ੍ਰੇਰੀ ਲਾਹੌਰ)।

੨. ਸ. ਗੁਰਦਿਆਲ ਸਿੰਘ ਸਲਾਰੀਆ, ਬੈਰਿਸਟਰ-ਐਟ-ਲਾਅ, ਸ੍ਰੀ ਅੰਮ੍ਰਿਤਸਰ।

੩. ਸ. ਭਾਗ ਸਿੰਘ, ਬੀ. ਏ., ਐਲ. ਐਲ. ਬੀ., ਵਕੀਲ, ਗੁਰਦਾਸਪੁਰ।

੪. ਪ੍ਰੋ. ਵਰਿਆਮ ਸਿੰਘ, ਐਮ. ਏ., ਐਲ. ਐਲ. ਬੀ., ਸ੍ਰੀ ਅੰਮ੍ਰਿਤਸਰ।

੫. ਜਥੇਦਾਰ ਮੋਹਨ ਸਿੰਘ, ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।

੬. ਸ. ਈਸ਼ਰ ਸਿੰਘ ਜੀ ਮਝੈਲ, ਐਮ. ਐਲ. ਏ. ਸ੍ਰੀ ਅੰਮ੍ਰਿਤਸਰ।

ਮੈਂਬਰਾਂ ਅਤੇ ਅਹੁਦੇਦਾਰਾਂ ਦੀ ਚੋਣ ਤੋਂ ਬਾਅਦ ਜਥੇਦਾਰ ਮੋਹਨ ਸਿੰਘ, ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਨੇ ੫੦੦ ਰੁ. ਸੁਸਾਇਟੀ ਦੇ ਅਰੰਭਕ ਖਰਚਿਆਂ ਲਈ ਦੇਣ ਦਾ ਐਲਾਨ ਕੀਤਾ ਅਤੇ ਨਾਲ ਹੀ ਸਹਾਇਤਾ ਵਜੋਂ ਸਲਾਨਾ ਗੁਰਦੁਆਰਿਆਂ ਦੇ ਬਜਟ ਵਿੱਚੋਂ ਕੁਝ ਰਕਮ ਗ੍ਰਾਂਟ ਦੇ ਤੌਰ 'ਤੇ ਸੁਸਾਇਟੀ ਨੂੰ ਦੇਣ ਦੀ ਘੋਸ਼ਣਾ ਕੀਤੀ। ਉਪਰੋਕਤ ਕਾਰਵਾਈ ਤੋਂ ਬਾਅਦ ਸ਼ਾਹਜ਼ਾਦੀ ਬੰਬਾ ਸਦਰਲੈਂਡ ਜੀ ਵੱਲੋਂ ਪ੍ਰਧਾਨਗੀ ਭਾਸ਼ਣ ਦਿੱਤਾ ਗਿਆ। ਜੋ ਕਿ ਬਹੁਤ ਹੀ ਭਾਵਨਾਤਮਕ ਅਤੇ ਗੁਹਜ ਭਰਪੂਰ ਸੀ।[੫] ਇਸੇ ਦਿਨ ਹੀ ਸੁਸਾਇਟੀ ਦੇ ਸਹਿਯੋਗੀ ਮੈਂਬਰਾਂ ਦੀ ਸੂਚੀ ਬਣਾਈ ਗਈ ਜਿਨ੍ਹਾਂ ਦੀ ਗਿਣਤੀ ੭੦ ਤਕ ਪਹੁੰਚ ਗਈ।

ਸਿੱਖ ਹਿਸਟਰੀ ਸੁਸਾਇਟੀ ਦੇ ਸਥਾਪਿਤ ਹੋਣ ਦੀ ਅਹਿਮ ਪ੍ਰਾਪਤੀ ਨੇ ਜਿੱਥੇ ਪੰਥ-ਪ੍ਰੇਮੀਆਂ ਅੰਦਰ ਇਸ ਦੇ ਪ੍ਰਚਾਰ-ਪ੍ਰਸਾਰ ਲਈ ਉਮਾਹ ਪੈਦਾ ਕੀਤਾ ਉੱਥੇ ਹੀ ਕਈ ਸੱਜਣਾਂ ਦੇ ਮਨਾਂ ਵਿਚ ਕੁਝ ਭਰਮ-ਭੁਲੇਖੇ ਵੀ ਪੈਦਾ ਹੋ ਗਏ ਜਿਸ ਲਈ ਇਕ ਆਮ ਪੱਤਰ ਰਾਹੀਂ ਸੁਸਾਇਟੀ ਦੇ ਕਾਰਜ ਖੇਤਰ, ਉਦੇਸ਼, ਕਾਰਜਸ਼ੈਲੀ ਅਤੇ ਨਿਯਮਾਵਲੀ ਪ੍ਰਥਾਇ ਪਹਿਲਾ ਪੱਤਰ ਪ੍ਰਕਾਸ਼ਿਤ ਕੀਤਾ ਗਿਆ ਜਿਸ ਦੇ ਰਾਹੀਂ ਸਿੱਖ ਹਿਸਟਰੀ ਸੁਸਾਇਟੀ ਦੀ ਕਾਇਮੀ ਬਾਰੇ ਜਿਗਿਆਸੂਆਂ ਅਤੇ ਪਾਠਕਾਂ ਵਿਚ ਜੋ ਸੰਦੇਹ ਅਤੇ ਗਲਤਫ਼ਹਿਮੀਆਂ ਪੈਦਾ ਹੋਈਆਂ ਸਨ ਉਨ੍ਹਾਂ ਦੇ ਨਿਵਾਰਨ ਦਾ ਯਤਨ ਕੀਤਾ ਗਿਆ। ਉਹ ਪੂਰਨ ਰੂਪ ਵਿਚ ਖ਼ਤਮ ਤਾਂ ਨਾ ਹੋਈਆਂ ਪਰ ਕੁਝ ਹੱਦ ਤਕ ਸੁਸਾਇਟੀ ਦੇ ਕਾਇਮ ਹੋਣ ਦੇ ਮਨੋਰਥ ਦਾ ਪ੍ਰਚਾਰ-ਪ੍ਰਸਾਰ ਜ਼ਰੂਰ ਹੋਇਆ ਜਿਸ ਸਦਕਾ ਬਹੁਤ ਜਲਦ ਸਿੱਖ ਹਿਸਟਰੀ ਸੁਸਾਇਟੀ ਦੇ ਮੈਂਬਰਾਂ ਵਿਚ ਵਾਧਾ ਹੋਣ ਲੱਗਾ ਅਤੇ ਇਹ ਆਪਣੀ ਸਥਾਪਤੀ ਦੇ ਮੁੱਢਲੇ ਪੜਾਅ ਵੱਲ ਅਗਰਸਰ ਹੋਈ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਸਿੱਖ ਹਿਸਟਰੀ ਸੁਸਾਇਟੀ ਦੀ ਸਹਾਇਤਾ ਕਰਨ ਬਾਰੇ ੧੦ ਮਾਰਚ, ੧੯੪੫ ਈ. ਨੂੰ ਜਰਨਲ ਇਕੱਤ੍ਰਤਾ ਕੀਤੀ ਜੋ ਕਿ ਤੇਜਾ ਸਿੰਘ ਸਮੁੰਦਰੀ ਹਾਲ ਵਿਖੇ ਪ੍ਰਧਾਨ ਜਥੇਦਾਰ ਮੋਹਣ ਸਿੰਘ ਜੀ ਦੀ ਪ੍ਰਧਾਨਗੀ

ਹੇਠ ਹੋਈ। ਜਿਸ ਵਿਚ ਸਿੱਖ ਇਤਿਹਾਸ ਦੀ ਸਾਂਭ-ਸੰਭਾਲ ਲਈ ਸੁਹਿਰਦਤਾ ਨਾਲ ਵਿਚਾਰ ਕੀਤੀ ਗਈ। ਇਸ ਇਕੱਤ੍ਰਤਾ ਦੇ ਭਾਗ ਤੀਜਾ ਸਿੱਖ ਇਤਿਹਾਸ- ਅਧੀਨ ਇਹ ਮਤੇ ਵਿਚਾਰੇ ਗਏ:-

੩- ਸਿੱਖ ਇਤਿਹਾਸ-

ੳ) ਸਿੱਖ ਇਤਿਹਾਸ ਦੀ ਖੋਜ ਲਈ ਵੱਡੇ ਪੈਮਾਨੇ 'ਤੇ ਰੈਫਰੈਂਸ ਲਾਇਬ੍ਰੇਰੀ ਕਾਇਮ ਕਰਨੀ।

ਅ) ਸਿੱਖ - ਹਿਸਟਰੀ ਦੀ ਰੀਸਰਚ ਦਾ ਯੋਗ ਪ੍ਰਬੰਧ ਕਰਨਾ ਅਤੇ ਇਸੇ ਸਿਲਸਿਲੇ ਵਿਚ ਨਵੀਆਂ ਪੁਸਤਕਾਂ ਪ੍ਰਕਾਸ਼ਿਤ ਕਰਨ ਦਾ ਪ੍ਰਬੰਧ ਕਰਨਾ।[੬]

ਖਾਲਸਾ ਕਾਲਜ ਵਿਖੇ ਸਿੱਖ ਹਿਸਟਰੀ ਸੁਸਾਇਟੀ ਦੀ ਸਥਾਪਤੀ ਤੋਂ ਬਾਅਦ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਸਹਿਯੋਗ ਕਰਦਿਆਂ ਅਤੇ ਸਿੱਖ ਇਤਿਹਾਸ ਦੀ ਸਾਂਭ-ਸੰਭਾਲ ਲਈ ਉਤਸ਼ਾਹ ਵਿਖਾਉਂਦਿਆਂ ੨੦ ਅਪ੍ਰੈਲ, ੧੯੪੫ ਈ. (੮ ਵੈਸਾਖ ੨੦੦੨ ਬਿ.) ਨੂੰ ਹੋਈ ਇਕੱਤ੍ਰਤਾ ਵਿਚ ਸਿੱਖ ਹਿਸਟਰੀ ਸੁਸਾਇਟੀ ਨੂੰ ਅਪਣਾਅ ਲਿਆ ਅਤੇ ਇਸ ਦੀ ਕੰਮ ਕਰਨੀ ਕਮੇਟੀ (ਬੋਰਡ ਆਫ਼ ਕੰਟਰੋਲ) ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਸਿੱਖ ਇਤਿਹਾਸ ਦੀ ਖੋਜ-ਪੜਤਾਲ ਲਈ ਸਲਾਹਕਾਰ ਕਮੇਟੀ ਵਜੋਂ ਨਿਯੁਕਤ ਕਰ ਲਿਆ। ਮੈਂਬਰਾਂ ਨੇ ਇਸ ਫੈਸਲੇ ਦਾ ਸਵਾਗਤ ਕਰਦਿਆਂ ਹੋਇਆਂ ਖੁਸ਼ੀ ਨਾਲ ਸਲਾਹਕਾਰ ਕਮੇਟੀ ਦੇ ਮੈਂਬਰ ਬਣਨਾ ਸਵਿਕਾਰ ਕਰ ਲਿਆ ਅਤੇ ਇਸ ਤੋਂ ਬਿਨਾਂ ਹੇਠ ਲਿਖੇ ਮਤੇ ਵੀ ਪੇਸ਼ ਕੀਤੇ ਗਏ:

੧) ਸੈਂਟਰਲ ਸਿੱਖ ਲਾਇਬ੍ਰੇਰੀ ਲਈ, ਜਿਸ ਦੇ ਖੋਲਣ ਦਾ ਫ਼ੈਸਲਾ ਅੰਤ੍ਰਿੰਗ ਕਮੇਟੀ ਦੇ ਮਤਾ ਨੰ: ੪੯੦ ਮਿਤੀ ੨੦-੪-੪੫ ਰਾਹੀਂ ਹੋ ਚੁੱਕਾ ਹੋਇਆ ਹੈ, ਕਿਤਾਬਾਂ ਸਿੱਖ ਹਿਸਟਰੀ ਸੁਸਾਇਟੀ ਅੰਮ੍ਰਿਤਸਰ ਦੀ ਰਾਹੀਂ ਖਰੀਦੀਆਂ ਜਾਇਆ ਕਰਨਗੀਆਂ ਤੇ ਉਸ ਦੇ ਸਕੱਤ੍ਰ ਨੂੰ ਇਕ ਵੇਲੇ (੧੦੦੦) ਅੱਖਰੀਂ ਇਕ ਹਜ਼ਾਰ ਰੁਪੈ ਕੇਵਲ, ਤਕ ਦੀਆਂ ਕਿਤਬਾਂ ਖਰੀਦਣ ਦਾ ਅਧਿਕਾਰ ਹੋਵੇਗਾ।

੨) ਉਕਤ ਲਾਇਬ੍ਰੇਰੀ ਲਈ ਲਾਇਬ੍ਰੇਰੀਅਨ ਦੀ ਤਕਰਰੀ (ਨਿਯੁਕਤੀ) ਸਿੱਖ ਹਿਸਟਰੀ ਸੁਸਾਇਟੀ ਦੀ ਸਿਫਾਰਸ਼ 'ਤੇ ਕੀਤੀ ਜਾਵੇਗੀ।

੩) ਲਾਇਬ੍ਰੇਰੀ ਲਈ ਖਰੀਦੀਆਂ ਕਿਤਾਬਾਂ (ਮਸੌਦੇ) ਦੀ ਨਕਲ ਕਰਵਾਈ ਤੇ ਇਸ ਸਬੰਧ ਵਿਚ ਹੋਰ ਥਾਵਾਂ 'ਤੇ ਜਾਣ ਆਉਣ ਦੇ ਖਰਚ ਕਰਨ ਦਾ ਵੀ ਉਕਤ ਸੁਸਾਇਟੀ ਦੇ ਸਕੱਤਰ ਨੂੰ ਅਧਿਕਾਰ ਹੋਵੇਗਾ।

੪) ਸ਼੍ਰੋਮਣੀ ਕਮੇਟੀ ਦੀ ਮੁਲਾਜ਼ਮਤ ਵਿਚ ਹਿਸਟਰੀ ਦੀ ਖੋਜ 'ਤੇ ਲੱਗੇ ਆਦਮੀ ਭੀ ਉਕਤ ਸੁਸਾਇਟੀ ਦੀ ਨਿਗਰਾਨੀ ਤੇ ਹਦਾਇਤਾਂ ਅਨੁਸਾਰ ਕੰਮ ਕਰਨਗੇ।

੫) ਸਿੱਖ ਹਿਸਟਰੀ ਸੁਸਾਇਟੀ ਅੰਮ੍ਰਿਤਸਰ ਦੇ ਦਫ਼ਤਰ ਦੇ ਖਰਚਾਂ ਲਈ (੧੦੦) ਅੱਖਰੀਂ ਇਕ ਸੌ ਰੁਪਿਆ ਮਾਹਵਾਰ ਪੰਜ ਸਾਲ ਲਈ ਉਕਤ ਸੁਸਾਇਟੀ ਨੂੰ ਗ੍ਰਾਂਟ

ਦਿੱਤੀ ਜਾਵੇਗੀ। ਇਹ ਰਕਮ ਹਰ ਮਹੀਨੇ ਅਦਾ ਕੀਤੀ ਜਾਇਆ ਕਰੇਗੀ।
੬) ਗਵਰਨਮੈਂਟ ਰੈਕਾਰਡਜ਼ ਵਿੱਚੋਂ ਸਿੱਖ ਇਤਿਹਾਸ ਸੰਬੰਧੀ ਜ਼ਰੂਰੀ ਹਿੱਸੇ ਛਪਵਾਨ ਲਈ ਲੋੜੀਂਦੇ ਖ਼ਰਚ ਉਕਤ ਸੁਸਾਇਟੀ ਰਾਹੀਂ ਕੀਤਾ ਜਾਵੇਗਾ। ਛਪਣ ਵਾਲੀ ਚੀਜ਼ (ਪੁਸਤਕ) ਤੇ ਪ੍ਰਕਾਸ਼ਕ ਦੀ ਥਾਂ ਸੁਸਾਇਟੀ ਦਾ ਨਾਂ ਹੋਵੇਗਾ ਪਰ ਉਹ ਮਲਕੀਅਤ ਸੈਂਟਰਲ ਸਿੱਖ ਲਾਇਬ੍ਰੇਰੀ ਦੀ ਹੋਵੇਗੀ।[੭]

ਇਸ ਤਰ੍ਹਾਂ ਉਪਰੋਕਤ ਮਤਿਆਂ ਨੂੰ ਸਿੱਖ ਹਿਸਟਰੀ ਸੁਸਾਇਟੀ ਨੇ ਪ੍ਰਵਾਨਗੀ ਦੀ ਆਸ 'ਤੇ ਲੱਗਭਗ ਆਪਣੇ ਮਨੋਰਥ ਅਤੇ ਕਾਰਜ-ਖੇਤਰ ਦੀ ਰੂਪ-ਰੇਖਾ ਨੂੰ ਮੁਢਲੇ ਰੂਪ ਵਿਚ ਉਲੀਕ ਲਿਆ। ਜਿਸ ਸਦਕਾ ਅਰੰਭਕ ਖੋਜ ਕਾਰਜ ਕਰਨ ਲਈ ਸਿੱਖ ਹਿਸਟਰੀ ਸੁਸਾਇਟੀ ਨੂੰ ਸ੍ਰੀ ਗੁਰੂ ਰਾਮਦਾਸ ਸਰਾਂ ਵਿਖੇ ਇਕ ਹਾਲ ਨਿਯਤ ਕਰ ਦਿੱਤਾ ਗਿਆ।

ਸਿੱਖ ਹਿਸਟਰੀ ਸੁਸਾਇਟੀ ਦੀ ਕੰਮ ਕਰਨੀ ਕਮੇਟੀ (ਬੋਰਡ ਆਫ ਕੰਟਰੋਲ) ਦੀ ਨਿਯੁਕਤੀ:

ਸਿੱਖ ਹਿਸਟਰੀ ਸੁਸਾਇਟੀ ਦੀ ਨਿਯਮਾਵਲੀ ਅਤੇ ਕਾਰਜ ਕਰਨੀ ਕਮੇਟੀ ਬਣਾਉਣ ਲਈ ਪਹਿਲੀ ਇਕੱਤ੍ਰਤਾ ੨੯ ਅਪ੍ਰੈਲ, ੧੯੪੫ ਈ. (੧੭ ਵੈਸਾਖ ੨੦੦੨ ਬਿ.) ਨੂੰ ਲੱਗਭਗ ਸਵੇਰੇ ੧੦ ਵਜੇ 'ਤੇਜਾ ਸਿੰਘ ਸਮੁੰਦਰੀ ਹਾਲ' ਵਿਖੇ ਕੀਤੀ ਗਈ। ਜਿਸ ਵਿਚ ਸਬ ਕਮੇਟੀ ਵੱਲੋਂ ਤਿਆਰ ਕੀਤੀ ਗਈ ਨਿਯਮਾਵਲੀ ਦੇ ਖਰੜੇ ਨੂੰ ਸਹਿਮਤੀ ਨਾਲ ਕੁਝ ਕੁ ਸੋਧਾਂ ਤੋਂ ਬਾਅਦ ਸਵਿਕਾਰ ਕਰ ਲਿਆ।

ਪ੍ਰਧਾਨ, ਮੀਤ ਪ੍ਰਧਾਨ ਤੇ ਸਕੱਤਰ ਤਿੰਨ ਅਹੁਦੇਦਾਰਾਂ ਤੋਂ ਇਲਾਵਾ 'ਬੋਰਡ ਆਫ ਕੰਟਰੋਲ' ਦੇ ਦਸ ਮੈਂਬਰਾਂ ਦੀ ਚੋਣ ਕੀਤੀ ਗਈ ਜੋ ਨਿਮਨਲਿਖਤ ਹਨ:-

੧) ਸ. ਗੁਰਮੁਖ ਨਿਹਾਲ ਸਿੰਘ, ਐਮ. ਐਸ. ਸੀ., ਦਿੱਲੀ।
੨) ਸ. ਭਾਗ ਸਿੰਘ, ਬੀ. ਏ., ਐਲ, ਐਲ. ਬੀ., ਐਡਵੋਕੇਟ, ਗੁਰਦਾਸਪੁਰ।
੩) ਸ. ਸੋਹਨ ਸਿੰਘ, ਐੱਮ. ਏ. ਲਾਹੌਰ।
੪) ਜਥੇਦਾਰ ਮੋਹਨ ਸਿੰਘ, ਸ੍ਰੀ ਅੰਮ੍ਰਿਤਸਰ।
੫) ਸ. ਈਸ਼ਰ ਸਿੰਘ ਮਝੈਲ, ਸ੍ਰੀ ਅੰਮ੍ਰਿਤਸਰ।
੬) ਗਿਆਨੀ ਕਰਤਾਰ ਸਿੰਘ, ਐਮ. ਐਲ. ਏ.।
੭) ਗਿ. ਪ੍ਰਤਾਪ ਸਿੰਘ, ਮੀਤ ਜਥੇਦਾਰ, ਸ੍ਰੀ ਅਕਾਲ ਤਖਤ ਸਾਹਿਬ, ਸ੍ਰੀ ਅੰਮ੍ਰਿਤਸਰ।
੮) ਸਰਦਾਰ ਮਾਹਣਾ ਸਿੰਘ, ਐਮ. ਏ., ਸ੍ਰੀ ਅੰਮ੍ਰਿਤਸਰ।
੯) ਸ. ਗੁਰਦਿਆਲ ਸਿੰਘ ਸਲਾਰੀਆ, ਬੈਰਿਸਟਰ-ਐਟ-ਲਾਅ, ਅੰਮ੍ਰਿਤਸਰ।
੧੦) ਸਰਦਾਰ ਸਰਮੁਖ ਸਿੰਘ 'ਅਮੋਲ' ਸ੍ਰੀ ਅੰਮ੍ਰਿਤਸਰ।

ਇਸ ਇਕੱਤ੍ਰਤਾ ਦੌਰਾਨ ਇਕ ਬਹੁਤ ਹੀ ਵਡਮੁੱਲਾ ਇਤਿਹਾਸਿਕ ਵਿਚਾਰ ਬੇਨਤੀ ਵਜੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਅਹੁਦੇਦਾਰਾਂ ਦੇ ਸਨਮੁਖ ਇਹ ਰੱਖਿਆ ਗਿਆ ਕਿ ਸਿੱਖ ਹਿਸਟਰੀ ਸੁਸਾਇਟੀ ਦੇ ਅੰਤਰਗਤ ਇਕ ਸਿੱਖ ਰੈਫ਼ਰੈਂਸ

# ਬੇਬੇ ਨਾਨਕੀ ਸਿੱਖ ਮਿਸ਼ਨਰੀ ਕਾਲਜ, ਸੁਲਤਾਨਪੁਰ ਲੋਧੀ (ਕਪੂਰਥਲਾ)

*-ਡਾ. ਜਸਵੰਤ ਸਿੰਘ**

ਸੁਲਤਾਨਪੁਰ ਲੋਧੀ ਉਹ ਮੁਕੱਦਸ ਅਸਥਾਨ ਹੈ ਜਿੱਥੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੇ ਜੀਵਨ ਦੇ ੧੪ ਸਾਲ, ੯ ਮਹੀਨੇ ਅਤੇ ੩ ਦਿਨ ਗੁਜ਼ਾਰੇ ਸਨ। ਇਸ ਅਸਥਾਨ ਤੋਂ ਹੀ ਉਨ੍ਹਾਂ ਨੇ ਇਲਾਹੀ ਸੰਦੇਸ਼ ਜਨ-ਜਨ ਤਕ ਪਹੁੰਚਾਇਆ। ਇਸ ਪਵਿੱਤਰ ਅਸਥਾਨ ਤੋਂ ਹੀ ਗੁਰੂ ਸਾਹਿਬ ਜੀ ਨੇ ਉਦਾਸੀਆਂ ਅਰੰਭ ਕੀਤੀਆਂ ਅਤੇ ਗੁਰਮਤਿ ਸੰਗੀਤ ਦੀ ਸ਼ੁਰੂਆਤ ਕੀਤੀ। ਇਸ ਪਿਛੋਕੜ ਨੂੰ ਮੁੱਖ ਰੱਖਦਿਆਂ ਇਸ ਪਵਿੱਤਰ ਨਗਰੀ ਵਿਚ ਧਰਮ ਪ੍ਰਚਾਰ ਕਮੇਟੀ ਵੱਲੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਾਬਕਾ ਪ੍ਰਧਾਨ ਪ੍ਰੋ. ਕਿਰਪਾਲ ਸਿੰਘ ਬਡੂੰਗਰ ਨੇ ਮਿਤੀ ੧੩-੦੪-੨੦੦੩ ਈ. ਨੂੰ ਗੁਰਦੁਆਰਾ ਸ੍ਰੀ ਬੇਰ ਸਾਹਿਬ ਵਿਖੇ ਗੁਰਮਤਿ ਵਿਦਿਆਲੇ ਦੀ ਸ਼ੁਰੂਆਤ ਤਿੰਨ ਮਹੀਨੇ ਦੇ ਗੁਰਮਤਿ ਕੋਰਸ ਨਾਲ ਕੀਤੀ ਅਤੇ ਪਹਿਲੇ ਪ੍ਰਿੰਸੀਪਲ ਵਜੋਂ ਸ. ਰੂਪ ਸਿੰਘ ਜੀ ਨੇ ਸਾਲ ੧੩-੦੪-੨੦੦੩ ਤੋਂ ੨੮-੦੫-੨੦੦੩ ਈ. ਤਕ ਸੇਵਾ ਨਿਭਾਈ। ਇਸ ਦੌਰਾਨ ਬਸਤੀਆਂ, ਮੁਹੱਲਿਆਂ, ਪਿੰਡਾਂ, ਕਸਬਿਆਂ, ਸ਼ਹਿਰਾਂ ਵਿਚਲੇ ਗੁਰਦੁਆਰਾ ਸਾਹਿਬਾਨ ਦੇ ਗ੍ਰੰਥੀ ਸਿੰਘਾਂ, ਪਾਠੀ ਸਿੰਘਾਂ, ਕਥਾ-ਵਾਚਕਾਂ ਅਤੇ ਰਾਗੀ ਸਿੰਘਾਂ (ਕੁੱਲ ੬੮ ਪ੍ਰਾਣੀਆਂ) ਨੇ ਸਿੱਖ ਰਹਿਤ ਮਰਯਾਦਾ, ਸਿੱਖ ਇਤਿਹਾਸ, ਸਿੱਖ ਪਰੰਪਰਾਵਾਂ ਦਾ ਗਿਆਨ ਤਿਮਾਹੀ ਗੁਰਮਤਿ ਕੋਰਸ ਰਾਹੀਂ ਲਿਆ। ਇਸ ਦੇ ਨਾਲ ਹੀ ਵਿਦਿਆਰਥੀਆਂ ਨੂੰ ਤਬਲਾ ਅਤੇ ਸੰਗੀਤ ਵਿਚ ਪ੍ਰਪੱਕ ਕਰਨ ਲਈ ਵੀ ਯਤਨ ਅਰੰਭੇ। ਬੀਬੀ ਜਗੀਰ ਕੌਰ ਨੇ ਆਪਣੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨਗੀ ਕਾਰਜ-ਕਾਲ ਵਿਚ ਇਸ ਗੁਰਮਤਿ ਇੰਸਟੀਚਿਊਟ ਨੂੰ ਕਾਲਜ ਦੇ ਰੂਪ ਵਿਚ ਸ਼ੁਰੂ ਕਰਨ ਦੇ ਅਨੇਕਾਂ ਯਤਨ ਕੀਤੇ। ਇਸ ਸਮੇਂ ਦੌਰਾਨ ਹੀ ਇੰਸਟੀਚਿਊਟ ਵੱਲੋਂ ਗੁਰਮਤਿ ਸਿਖਲਾਈ ਕੈਂਪਾਂ ਰਾਹੀਂ ਦੁਆਬੇ ਇਲਾਕੇ ਵਿਚ ਸਿੱਖੀ ਦੇ ਪ੍ਰਚਾਰ-ਪ੍ਰਸਾਰ ਲਈ ਸਮੇਂ-ਸਮੇਂ ਯਤਨ ਅਰੰਭੇ ਗਏ। ਨਵੰਬਰ ੨੦੦੬ ਈ. ਵਿਚ ਸਵਰਗਵਾਸੀ ਸ. ਅਵਤਾਰ ਸਿੰਘ ਸਾਬਕਾ ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਨੇ ਗੁਰਦੁਆਰਾ ਸ੍ਰੀ ਸੰਤ ਘਾਟ ਸਾਹਿਬ ਦੇ ਨਜ਼ਦੀਕ ਇਸ ਕਾਲਜ ਦਾ ਉਦਘਾਟਨ ਕੀਤਾ ਜਿਸ ਦੀ ਕਾਰ-ਸੇਵਾ ਬਾਬਾ ਜਗਤਾਰ ਸਿੰਘ ਜੀ ਤਰਨਤਾਰਨ ਸਾਹਿਬ ਵਾਲਿਆਂ ਨੂੰ ਸੌਂਪੀ ਗਈ। ਇਸ ਇਲਾਕੇ ਦੀਆਂ ਉੱਘੀਆਂ ਸ਼ਖ਼ਸੀਅਤਾਂ ਸਵਰਗਵਾਸੀ ਜਥੇਦਾਰ ਸ਼ਿੰਗਾਰਾ ਸਿੰਘ ਜੀ ਲੋਹੀਆਂ, ਮੈਂਬਰ, ਸ਼੍ਰੋਮਣੀ ਗੁਰਦੁਆਰਾ

*ਪ੍ਰਿੰਸੀਪਲ, ਬੇਬੇ ਨਾਨਕੀ ਸਿੱਖ ਮਿਸ਼ਨਰੀ ਕਾਲਜ, ਸੁਲਤਾਨਪੁਰ ਲੋਧੀ-੧੪੪੬੨੬ (ਕਪੂਰਥਲਾ); ਮੋ. +੯੧੯੪੬੩੦-੯੪੦੧੭

ਪ੍ਰਬੰਧਕ ਕਮੇਟੀ, ਜਥੇਦਾਰ ਜਰਨੈਲ ਸਿੰਘ ਜੀ ਡੋਗਰਾਂਵਾਲਾ, ਮੈਂਬਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਬੀਬੀ ਭਜਨ ਕੌਰ ਜੀ ਡੋਗਰਾਂਵਾਲਾ, ਮੈਂਬਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਬੀਬੀ ਗੁਰਪ੍ਰੀਤ ਕੌਰ ਜੀ, ਮੈਂਬਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਯਤਨਾਂ ਸਦਕਾ ਸਾਲ ੨੦੦੭ ਈ. ਵਿਚ ਇਸ ਵਿਦਿਆਲੇ ਨੂੰ ਕਾਲਜ ਦੇ ਰੂਪ ਵਿਚ ਸ਼ੁਰੂ ਕੀਤਾ, ਜਿਸ ਵਿਚ ਸੰਗੀਤ, ਤਬਲਾ ਅਤੇ ਪ੍ਰਚਾਰਕ ਕਲਾਸਾਂ ਦੀ ਸ਼ੁਰੂਆਤ ਕੀਤੀ ਗਈ। ਸ. ਬਲਦੇਵ ਸਿੰਘ ਜੀ ਨੇ ਇਸ ਸੰਸਥਾ ਵਿਚ ਮਿਤੀ ੧੨-੦੬-੨੦੦੭ ਤੋਂ ੨੧-੦੭-੨੦੧੨ ਈ. ਤਕ ਬਤੌਰ ਪ੍ਰਿੰਸੀਪਲ ਸੇਵਾ ਨਿਭਾਈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ (ਧਰਮ ਪ੍ਰਚਾਰ ਕਮੇਟੀ) ਸ੍ਰੀ ਅੰਮ੍ਰਿਤਸਰ ਵੱਲੋਂ ੨੦੦੮ ਈ. ਵਿਚ ਇਸ ਸੰਸਥਾ ਦਾ ਨਾਮ ਗੁਰਮਤਿ ਟਰੇਨਿੰਗ ਇੰਸਟੀਚਿਊਟ ਤੋਂ ਬਦਲ ਕੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਵੱਡੀ ਭੈਣ ਬੇਬੇ ਨਾਨਕੀ ਜੀ ਦੇ ਨਾਮ ਤੇ 'ਬੇਬੇ ਨਾਨਕੀ ਸਿੱਖ ਮਿਸ਼ਨਰੀ ਕਾਲਜ' ਕਰ ਦਿੱਤਾ। ਪ੍ਰਿੰਸੀਪਲ ਸ. ਬਲਦੇਵ ਸਿੰਘ ਜੀ ਨੇ ਇਸ ਕਾਲਜ ਵਿਚ ਪਹਿਲੀ ਵਾਰ ਫਰਵਰੀ ੨੦੦੯ ਈ. ਵਿਚ ਸਾਕਾ ਨਨਕਾਣਾ ਸਾਹਿਬ ਜੀ ਦੇ ਸ਼ਹੀਦਾਂ ਦੀ ਯਾਦ ਮਨਾਉਣ ਦੀ ਪਿਰਤ ਤੋਰੀ। ਪ੍ਰਿੰਸੀਪਲ ਸ. ਬਲਦੇਵ ਸਿੰਘ ਜੀ ਦੀ ਦੇਖ-ਰੇਖ ਵਿਚ ਸੰਤ ਬਾਬਾ ਜਗਤਾਰ ਸਿੰਘ ਕਾਰ-ਸੇਵਾ ਤਰਨਤਾਰਨ ਵਾਲਿਆਂ ਵੱਲੋਂ ਫਰਵਰੀ ੨੦੧੦ ਈ. ਵਿਚ ਕਾਲਜ ਦੀ ਦੂਜੀ ਮੰਜ਼ਿਲ ਤਿਆਰ ਕੀਤੀ ਗਈ ਜਿਸ ਵਿਚ ਲਾਇਬ੍ਰੇਰੀ, ਲੈਕਚਰ ਹਾਲ ਆਦਿ ਬਣਵਾਏ ਗਏ। ਇਸ ਕਾਲਜ ਦਾ ਪਹਿਲਾ ਤਿੰਨ ਸਾਲਾ ਸੈਸ਼ਨ (੨੦੦੭-੨੦੧੦ ਈ.) ਵਿਚ ਸ਼ੁਰੂ ਹੋਇਆ ਜਿਸ ਵਿਚ ੩੩ ਵਿਦਿਆਰਥੀਆਂ ਨੇ ਸੰਗੀਤ, ਤਬਲਾ ਅਤੇ ਪ੍ਰਚਾਰਕ ਦੀ ਵਿੱਦਿਆ ਪ੍ਰਾਪਤ ਕੀਤੀ। ਮਿਤੀ ੨੩-੦੭-੨੦੧੨ ਈ. ਤੋਂ ਇਸ ਕਾਲਜ ਦੀ ਵਾਗਡੋਰ ਡਾ. ਜੋਗੇਸ਼ਵਰ ਸਿੰਘ ਨੇ ਸੰਭਾਲੀ। ਇਨ੍ਹਾਂ ਦੀ ਦੇਖ-ਰੇਖ ਵਿਚ ਹੀ ਕਾਲਜ ਦੇ ਵਿਦਿਆਰਥੀਆਂ ਲਈ ਹੋਸਟਲ ਦੇ ਨਿਰਮਾਣ ਦਾ ਕਾਰਜ ਸੰਤ ਬਾਬਾ ਜਗਤਾਰ ਸਿੰਘ ਜੀ ਕਾਰ-ਸੇਵਾ ਵਾਲਿਆਂ ਨੇ ਅਰੰਭ ਕੀਤਾ।

ਪ੍ਰਿੰਸੀਪਲ ਸਾਹਿਬਾਨ ਦੀ ਸੂਚੀ :-

| ਲੜੀ ਨੰ | ਨਾਮ | ਅਹੁਦਾ | ਮਿਤੀ ਤੋਂ | ਮਿਤੀ ਤਕ |
|---|---|---|---|---|
| ੧. | ਸ. ਰੂਪ ਸਿੰਘ | ਪ੍ਰਿੰਸੀਪਲ | ੧੩-੦੪-੨੦੦੩ | ੨੮-੦੫-੨੦੦੩ |
| ੨. | ਸ. ਬਲਵਿੰਦਰ ਸਿੰਘ ਜੌੜਾ ਸਿੰਘਾ | ਇੰਚਾਰਜ | ੨੮-੦੫-੨੦੦੩ | ੧੩-੧੦-੨੦੦੩ |
| ੩. | ਸ. ਹਰਭਜਨ ਸਿੰਘ ਲਹਿਰੀ | ਇੰਚਾਰਜ | ੨੪-੧੦-੨੦੦੩ | ੧੭-੦੬-੨੦੦੪ |
| ੪. | ਸ. ਗੁਰਭਾਗ ਸਿੰਘ | ਪ੍ਰਚਾਰਕ ਕਮ ਨਿਗਰਾਨ | ੦੧-੦੭-੨੦੦੪ | ੧੧-੦੪-੨੦੦੭ |
| ੫. | ਸ. ਬਲਦੇਵ ਸਿੰਘ | ਪ੍ਰਿੰਸੀਪਲ | ੧੨-੦੬-੨੦੦੭ | ੨੧-੦੭-੨੦੧੨ |
| ੬. | ਡਾ. ਜੋਗੇਸ਼ਵਰ ਸਿੰਘ | ਪ੍ਰਿੰਸੀਪਲ | ੨੩-੦੭-੨੦੧੨ | ੦੧-੦੪-੨੦੧੪ |
| ੭. | ਡਾ. ਦਲਜੀਤ ਸਿੰਘ | ਕਾਰਜਕਾਰੀ ਪ੍ਰਿੰਸੀਪਲ | ੦੧-੦੪-੨੦੧੪ | ੦੯-੦੭-੨੦੧੪ |

| | | | | |
|---|---|---|---|---|
| ੮. | ਸ. ਕਰਨਬੀਰ ਸਿੰਘ | ਨਿਗਰਾਨ | ੧੦-੦੭-੨੦੧੪ | ੩੧-੧੨-੨੦੧੪ |
| ੯. | ਡਾ. ਦਲਜੀਤ ਸਿੰਘ | ਕਾਰਜਕਾਰੀ ਪ੍ਰਿੰਸੀਪਲ | ੦੧-੦੧-੨੦੧੫ | ੦੮-੦੬-੨੦੧੫ |
| ੧੦. | ਸ. ਮਨਜਿੰਦਰ ਸਿੰਘ | ਨਿਗਰਾਨ | ੦੯-੦੬-੨੦੧੫ | ੧੨-੦੯-੨੦੧੫ |
| ੧੧. | ਸ. ਕਰਨਬੀਰ ਸਿੰਘ | ਨਿਗਰਾਨ | ੧੨-੦੯-੨੦੧੫ | ੨੦-੦੭-੨੦੧੭ |
| ੧੨. | ਸ. ਦਇਆ ਸਿੰਘ | ਪ੍ਰਚਾਰਕ ਕਮ ਨਿਗਰਾਨ | ੨੦-੦੭-੨੦੧੭ | ੦੬-੦੩-੨੦੧੮ |
| ੧੩. | ਸ. ਸੁਖਦੇਵ ਸਿੰਘ | ਪ੍ਰਿੰਸੀਪਲ | ੧੦-੦੩-੨੦੧੮ | ੧੩-੦੩-੨੦੧੮ |
| ੧੪. | ਸ. ਦਇਆ ਸਿੰਘ | ਪ੍ਰਚਾਰਕ ਕਮ ਨਿਗਰਾਨ | ੧੩-੦੩-੨੦੧੮ | ੨੫-੦੫-੨੦੧੯ |
| ੧੫. | ਡਾ. ਜਸਵੰਤ ਸਿੰਘ | ਪ੍ਰਿੰਸੀਪਲ | ੨੫-੦੫-੨੦੧੯ | |

ਡਾ. ਜਸਵੰਤ ਸਿੰਘ (ਲੇਖਕ) ਨੇ ਮਿਤੀ ੨-੦੫-੨੦੧੯ ਈ. ਤੋਂ ਬਤੌਰ ਪ੍ਰਿੰਸੀਪਲ ਅਹੁਦਾ ਸੰਭਾਲਿਆ। ਇਸ ਤਹਿਤ ਸੈਸ਼ਨ ੨੦੧੯-੨੦੨੨ ਈ. ਦੇ ਵਿਦਿਆਰਥੀਆਂ ਦੀ ਇੰਟਰਵਿਊ ਹੋਈ ਜਿਸ ਵਿੱਚੋਂ ਮੌਜੂਦਾ ਸਮੇਂ ੩੩ ਵਿਦਿਆਰਥੀ ਗੁਰਮਤਿ ਦੀ ਵਿੱਦਿਆ ਹਾਸਲ ਕਰ ਰਹੇ ਹਨ।

ਬੇਬੇ ਨਾਨਕੀ ਸਿੱਖ ਮਿਸ਼ਨਰੀ ਕਾਲਜ ਦੇ ਵਿਦਿਆਰਥੀ ਕਾਲਜ ਬਣਨ ਸਮੇਂ ਤੋਂ ਹੀ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਵਿਆਹ ਪੁਰਬ ਸਮੇਂ ਸੁਲਤਾਨਪੁਰ ਲੋਧੀ ਤੋਂ ਬਟਾਲਾ (ਜ਼ਿਲ੍ਹਾ ਗੁਰਦਾਸਪੁਰ) ਤਕ ਹਰ ਸਾਲ ਸਜਾਏ ਜਾਂਦੇ ਨਗਰ ਕੀਰਤਨ ਵਿਚ ਪੰਜ ਪਿਆਰਿਆਂ ਅਤੇ ਪੰਜ ਨਿਸ਼ਾਨਚੀਆਂ ਦੀ ਸੇਵਾ ਨਿਭਾਉਂਦੇ ਆ ਰਹੇ ਹਨ। ਇਸੇ ਤਰ੍ਹਾਂ ਗੁਰਦੁਆਰਾ ਸ੍ਰੀ ਬੇਰ ਸਾਹਿਬ ਵਿਖੇ ਵੱਡੇ ਪੱਧਰ 'ਤੇ ਮਨਾਏ ਜਾਂਦੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਗੁਰਪੁਰਬ ਸਮੇਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਗੁਰਦੁਆਰਾ ਸੰਤ ਘਾਟ ਸਾਹਿਬ ਤੋਂ ਗੁਰਦੁਆਰਾ ਸ੍ਰੀ ਬੇਰ ਸਾਹਿਬ ਤਕ ਸਜਾਏ ਜਾਂਦੇ ਨਗਰ ਕੀਰਤਨ ਵਿਚ ਵੀ ਕਾਲਜ ਦੇ ਵਿਦਿਆਰਥੀ ਪੰਜ ਪਿਆਰਿਆਂ, ਪੰਜ ਨਿਸ਼ਾਨਚੀਆਂ ਅਤੇ ਗੁਰਪੁਰਬ ਦੇ ਪ੍ਰਬੰਧਕੀ ਕਾਰਜਾਂ ਵਿਚ ਵੀ ਸੇਵਾਵਾਂ ਦਿੰਦੇ ਆ ਰਹੇ ਹਨ। ਇਸ ਦੇ ਨਾਲ ਹੀ ਸਮੇਂ-ਸਮੇਂ ਇਲਾਕੇ ਵਿਚ ਸਜਾਏ ਜਾਂਦੇ ਨਗਰ ਕੀਰਤਨਾਂ ਵਿਚ ਇਸ ਕਾਲਜ ਦੀ ਗਤਕਾ ਟੀਮ ਵੀ ਆਪਣੀਆਂ ਸੇਵਾਵਾਂ ਨਿਭਾਉਂਦੀ ਆ ਰਹੀ ਹੈ। ਸ਼ੁਰੂ ਤੋਂ ਹੀ ਇਸ ਕਾਲਜ ਦੇ ਵਿਦਿਆਰਥੀ ਕੋਰਸ ਪੂਰਾ ਕਰਨ ਤੋਂ ਬਾਅਦ ਫ਼ੀਲਡ ਟਰੇਨਿੰਗ ਰਾਹੀਂ ਸਿੱਖੀ ਦੇ ਪ੍ਰਚਾਰ-ਪ੍ਰਸਾਰ ਲਈ ਦੇਸ਼ ਦੇ ਵੱਖ-ਵੱਖ ਸੂਬਿਆਂ ਵਿਚ ਜਾਂਦੇ ਰਹੇ ਹਨ। ਇਸ ਕਾਲਜ ਤੋਂ ਪੜ੍ਹੇ ਹੋਏ ਵਿਦਿਆਰਥੀ ਦੇਸ਼ਾਂ-ਵਿਦੇਸ਼ਾਂ ਦੇ ਗੁਰਦੁਆਰਾ ਸਾਹਿਬਾਨ ਵਿਚ ਸਿੱਖੀ ਦੇ ਪ੍ਰਚਾਰ-ਪ੍ਰਸਾਰ ਹਿੱਤ ਗੁਰਬਾਣੀ ਦੀ ਕਥਾ-ਕੀਰਤਨ ਕਰਨ ਦੀ ਸੇਵਾ ਨਿਭਾ ਰਹੇ ਹਨ। ■

# ਸੰਤ ਕਰਤਾਰ ਸਿੰਘ ਜੀ ਖ਼ਾਲਸਾ ਸਿੱਖ ਮਿਸ਼ਨਰੀ ਕਾਲਜ ਭੂਰਾ ਕੋਹਨਾ

*-ਪ੍ਰਿੰ. ਰਾਜਪਾਲ ਸਿੰਘ ਵੇਰਕਾ**

ਵਿੱਦਿਆ ਮਨੁੱਖ ਦਾ ਤੀਜਾ ਨੇਤਰ ਮੰਨੀ ਜਾਂਦੀ ਹੈ। ਸੰਸਾਰ ਅੰਦਰ ਮਨੁੱਖੀ ਜੀਵਨ ਦੇ ਹਰੇਕ ਖੇਤਰ ਵਿਚ ਦਿਸਦਾ ਵਿਕਾਸ ਵਿੱਦਿਆ ਕਰਕੇ ਹੀ ਸੰਭਵ ਹੋ ਪਾਇਆ ਹੈ। ਦੁਨਿਆਵੀ ਵਿੱਦਿਆ ਜਿੱਥੇ ਸਮਾਜ ਵਿਚ ਉੱਚੇ ਅਹੁਦਿਆਂ ਦੀ ਪ੍ਰਾਪਤੀ ਵਿਚ ਸਹਾਇਕ ਹੁੰਦੀ ਹੈ, ਉੱਥੇ ਧਰਮ ਦੀ ਵਿੱਦਿਆ ਮਨੁੱਖ ਦੀ ਆਤਮਾ ਨੂੰ ਸਕੂਨ ਦੇਣ ਦੇ ਨਾਲ-ਨਾਲ ਸਮਾਜ ਪ੍ਰਤੀ ਬਣਦੇ ਮਨੁੱਖੀ ਫ਼ਰਜ਼ਾਂ ਬਾਰੇ ਵੀ ਹਮੇਸ਼ਾਂ ਸੁਚੇਤ ਕਰਦੀ ਰਹਿੰਦੀ ਹੈ। ਧਾਰਮਿਕ ਵਿੱਦਿਆ ਦਾ ਪ੍ਰਭਾਵ ਮਨੁੱਖੀ ਮਨ ਉੱਤੇ ਸਦਾ ਉਸਾਰੂ ਰਿਹਾ ਹੈ ਇਸੇ ਲਈ ਸ੍ਰੀ ਗੁਰੂ ਅੰਗਦ ਦੇਵ ਜੀ ਅੰਧੇ (ਅੰਨ੍ਹੇ) ਉਨ੍ਹਾਂ ਨੂੰ ਨਹੀਂ ਕਹਿੰਦੇ ਜਿਨ੍ਹਾਂ ਦੇ ਬਾਹਰੀ ਨੇਤਰਾਂ ਅੰਦਰ ਜੋਤ ਨਹੀਂ ਹੈ ਸਗੋਂ ਅੰਧੇ ਉਹ ਹਨ ਜਿਨ੍ਹਾਂ ਨੇ ਰੱਬ ਨੂੰ ਭੁਲਾਉਣ ਵਾਲੀ ਵਿੱਦਿਆ ਪੜ੍ਹ ਲਈ ਹੈ :

*ਅੰਧੇ ਏਹਿ ਨ ਆਖੀਅਨਿ ਜਿਨ ਮੁਖਿ ਲੋਇਣ ਨਾਹਿ ॥*
*ਅੰਧੇ ਸੇਈ ਨਾਨਕਾ ਖਸਮਹੁ ਘੁਥੇ ਜਾਹਿ ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੯੫੪)*

ਸੰਸਾਰ ਅੰਦਰ ਹਰੇਕ ਧਰਮ ਦੇ ਬਾਨੀ ਨੇ ਧਰਮ ਦੀ ਵਿੱਦਿਆ ਦੇਣ ਵਾਲੀਆਂ ਸੰਸਥਾਵਾਂ ਦੀ ਸਥਾਪਨਾ ਕਰਨ ਨੂੰ ਪਹਿਲ ਦਿੱਤੀ ਹੈ। ਧਰਮ ਦੀ ਸਥਾਪਤੀ ਹਿੱਤ ਧਾਰਮਿਕ ਵਿੱਦਿਅਕ ਸੰਸਥਾਵਾਂ ਸਮਾਜ ਅੰਦਰ ਮਹੱਤਵਪੂਰਨ ਰੋਲ ਨਿਭਾਇਆ ਕਰਦੀਆਂ ਹਨ। ਇਸ ਪ੍ਰਸੰਗ ਵਿਚ ਸਿੰਘ ਸਭਾ ਲਹਿਰ ਦੀਆਂ ਵਿੱਦਿਅਕ ਪੱਖੋਂ ਨਿਭਾਈਆਂ ਸੇਵਾਵਾਂ ਨੂੰ ਦੇਖਿਆ ਜਾ ਸਕਦਾ ਹੈ।

ਗੁਰਸਿੱਖ ਪਿਆਰਿਆਂ ਦੀ ਲੰਮੀ ਜੱਦੋ-ਜਹਿਦ ਤੋਂ ਬਾਅਦ ਪੰਥ ਦੀ ਸਿਰਮੌਰ ਸੰਸਥਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਹੋਂਦ ਵਿਚ ਆਈ। ਇਸ ਸੰਸਥਾ ਨੇ ਸ਼ੁਰੂ ਤੋਂ ਹੀ ਜਿੱਥੇ ਗੁਰਦੁਆਰਾ ਸਾਹਿਬਾਨ ਦਾ ਪ੍ਰਬੰਧ ਵਧੀਆ ਤਰੀਕੇ ਨਾਲ ਗੁਰਮਤਿ ਸਿਧਾਂਤਾਂ ਅਤੇ ਸਿੱਖ ਰਹਿਤ ਮਰਯਾਦਾ ਅਨੁਸਾਰ ਨਿਭਾਇਆ ਹੈ, ਉੱਥੇ ਸਿੱਖ ਬੱਚਿਆਂ ਨੂੰ ਦੁਨਿਆਵੀ ਵਿੱਦਿਆ ਦੇਣ ਦੇ ਨਾਲ-ਨਾਲ ਧਾਰਮਿਕ ਵਿੱਦਿਆ ਦਾ ਵੀ ਪ੍ਰਬੰਧ ਕੀਤਾ ਹੈ। ਅੱਜ ਸਿੱਖ ਨੌਜਵਾਨਾਂ ਨੂੰ ਧਾਰਮਿਕ ਵਿੱਦਿਆ ਦੇ ਕੇ ਚੰਗੇ ਪ੍ਰਚਾਰਕ, ਗ੍ਰੰਥੀ ਤੇ ਰਾਗੀ ਪੈਦਾ ਕਰਨ ਲਈ ਅਨੇਕਾਂ ਮਿਸ਼ਨਰੀ ਕਾਲਜ ਤੇ ਗੁਰਮਤਿ ਵਿਦਿਆਲੇ ਚਲਾ ਰਹੀ ਹੈ।

ਅਜਿਹੇ ਅਦਾਰਿਆਂ ਵਿੱਚੋਂ ਹੀ ਇੱਕ ਕਾਲਜ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ

*ਸੰਤ ਕਰਤਾਰ ਸਿੰਘ ਜੀ ਖ਼ਾਲਸਾ ਸਿੱਖ ਮਿਸ਼ਨਰੀ ਕਾਲਜ, ਭੂਰਾ ਕੋਹਨਾ (ਤਰਨ ਤਾਰਨ)। ਮੋ. +੯੧੯੮੧੪੯੯੮੨੩੯

ਵੱਲੋਂ ਸੰਤ ਕਰਤਾਰ ਸਿੰਘ ਜੀ ਖਾਲਸਾ ਦਮਦਮੀ ਟਕਸਾਲ ਦੇ ਤੇਰਵੇਂ ਮੁਖੀ ਦੇ ਨਾਮ ’ਤੇ ਉਨ੍ਹਾਂ ਦੇ ਹੀ ਨਗਰ ਪਿੰਡ ਭੂਰਾ ਕੋਹਨਾ, ਤਹਿਸੀਲ ਪੱਟੀ, ਜ਼ਿਲ੍ਹਾ ਤਰਨਤਾਰਨ ਵਿਖੇ ‘ਸੰਤ ਕਰਤਾਰ ਸਿੰਘ ਜੀ ਖਾਲਸਾ ਸਿੱਖ ਮਿਸ਼ਨਰੀ ਕਾਲਜ’ ਚਲਾਇਆ ਜਾ ਰਿਹਾ ਹੈ।

ਸੰਤ ਕਰਤਾਰ ਸਿੰਘ ਜੀ ਖਾਲਸਾ ਸਿੱਖ ਪੰਥ ਦੀ ਮਾਇਨਾਜ਼ ਹਸਤੀ ਹੋਏ ਹਨ ਜਿਨ੍ਹਾਂ ਨੇ ਦਮਦਮੀ ਟਕਸਾਲ ਦੇ ਤੇਰ੍ਹਵੇਂ ਮੁਖੀ ਵਜੋਂ ਸੇਵਾ ਨਿਭਾਉਂਦਿਆਂ ਪੰਥ ਦਾ ਇੰਨਾ ਪ੍ਰਚਾਰ ਕੀਤਾ ਕਿ ਉਹ ਖੁਦ ਇਕ ਸੰਸਥਾ ਹੋ ਨਿੱਬੜੇ। ਉਨ੍ਹਾਂ ਦਾ ਸਮੁੱਚਾ ਪਰਵਾਰ ਹੀ ਖਾਲਸਾ ਪੰਥ ਨੂੰ ਸਮਰਪਿਤ ਰਿਹਾ ਹੈ। ਉਨ੍ਹਾਂ ਦੇ ਵੱਡੇ ਸਪੁੱਤਰ ਅਮਰ-ਸ਼ਹੀਦ ਭਾਈ ਅਮਰੀਕ ਸਿੰਘ ਜੀ ਹੋਏ ਹਨ ਜਿਨ੍ਹਾਂ ਨੇ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਮਾਣ-ਮਰਯਾਦਾ ਤੇ ਪਵਿੱਤਰਤਾ ਲਈ ਜੂਨ ੧੯੮੪ ਈ. ਵਿਚ ਸੰਤ ਜਰਨੈਲ ਸਿੰਘ ਜੀ ਖਾਲਸਾ ਭਿੰਡਰਾਂਵਾਲਿਆਂ ਨਾਲ ਸ਼ਹਾਦਤ ਦਾ ਜਾਮ ਪੀਤਾ।

ਉਨ੍ਹਾਂ ਦੇ ਛੋਟੇ ਸਪੁੱਤਰ ਭਾਈ ਮਨਜੀਤ ਸਿੰਘ ਜੀ, ਮੈਂਬਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਅੱਜ ਵੀ ਰਾਜਨੀਤਿਕ ਤੇ ਧਾਰਮਿਕ ਜਗਤ ਵਿਚ ਤਨਦੇਹੀ ਨਾਲ ਸੇਵਾ ਕਰ ਰਹੇ ਹਨ। ਭਾਈ ਮਨਜੀਤ ਸਿੰਘ ਜੀ ਅਕਸਰ ਕਿਹਾ ਕਰਦੇ ਹਨ ਕਿ ਸੰਤਾਂ ਦਾ ਸੁਪਨਾ ਸੀ ਕਿ ਪਿੰਡ ਭੂਰੇ ਕੋਹਨੇ ਵਿਚ ਇਕ ਅਜਿਹੀ ਧਾਰਮਿਕ ਸੰਸਥਾ ਬਣਨੀ ਚਾਹੀਦੀ ਹੈ ਜਿਹੜੀ ਪੰਥ ਲਈ ਪ੍ਰਚਾਰਕ ਤੇ ਰਾਗੀ ਪੈਦਾ ਕਰੇ।

ਉਨ੍ਹਾਂ ਦੇ ਸੁਪਨੇ ਨੂੰ ਭਾਈ ਮਨਜੀਤ ਸਿੰਘ ਜੀ ਦੇ ਉੱਦਮ ਸਦਕਾ ਅਤੇ ਸ. ਸੁਖਦੇਵ ਸਿੰਘ ਜੀ ਭੂਰਾ ਕੋਹਨਾ, ਐਡੀਸ਼ਨਲ ਸਕੱਤਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਸ. ਹਰਭਜਨ ਸਿੰਘ ਜੀ ਮਨਾਵਾਂ, ਸਾਬਕਾ ਐਡੀਸ਼ਨਲ ਸਕੱਤਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਹਿਯੋਗ ਨਾਲ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਤਤਕਾਲੀ ਪ੍ਰਧਾਨ ਮਾਣਯੋਗ ਸਵਰਗਵਾਸੀ ਜਥੇਦਾਰ ਅਵਤਾਰ ਸਿੰਘ ਜੀ ਨੇ ੨੧ ਅਕਤੂਬਰ, ੨੦੧੦ ਈ. ਨੂੰ ਪਿੰਡ ਭੂਰਾ ਕੋਹਨਾ ਵਿਖੇ ਇਸ ਗੁਰਮਤਿ ਕਾਲਜ ਦੀ ਅਰੰਭਤਾ ਕਰ ਕੇ ਪੂਰਾ ਕੀਤਾ।

ਇਹ ਕਾਲਜ ੨੦੧੦ ਈ. ਤੋਂ ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ) ਸ੍ਰੀ ਅੰਮ੍ਰਿਤਸਰ ਦੀ ਯੋਗ ਅਗਵਾਈ ਤੇ ਪ੍ਰਬੰਧਾਂ ਅਧੀਨ ਚੱਲ ਰਿਹਾ ਹੈ। ਇਸ ਕਾਲਜ ਦੇ ਤਿੰਨ ਸੈਸ਼ਨ ਸੰਪੂਰਨ ਹੋ ਚੁੱਕੇ ਹਨ। ਜਿਹੜੇ ਵਿਦਿਆਰਥੀ ਇਸ ਕਾਲਜ ਵਿੱਚੋਂ ਗੁਰਮਤਿ, ਗੁਰਮਤਿ ਸੰਗੀਤ ਤੇ ਤਬਲਾ ਦੀ ਵਿੱਦਿਆ ਪ੍ਰਾਪਤ ਕਰ ਚੁੱਕੇ ਹਨ ਉਨ੍ਹਾਂ ਵਿੱਚੋਂ ਕੁਝ ਵਿਦਿਆਰਥੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਸਰਪ੍ਰਸਤੀ ਅਧੀਨ ਪੰਜਾਬ, ਹਿਮਾਚਲ ਤੇ ਯੂ. ਪੀ. ਵਿਚ ਬਤੌਰ ਪ੍ਰਚਾਰਕ ਵਜੋਂ ਗੁਰਮਤਿ ਦੇ ਪ੍ਰਚਾਰ ਹਿੱਤ ਸੇਵਾ ਨਿਭਾ ਰਹੇ ਹਨ।

ਕੁਝ ਰਾਗੀ ਜਥੇ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਤੇ ਹੋਰ ਪੰਥ ਦੀਆਂ ਮਹਾਨ ਸਟੇਜਾਂ ਉੱਪਰ ਸੇਵਾ ਨਿਭਾ ਰਹੇ ਹਨ। ਇਸ ਤੋਂ ਇਲਾਵਾ ਜਲੰਧਰ ਤੇ ਚੰਡੀਗੜ੍ਹ

ਵਰਗੇ ਵੱਡੇ ਸ਼ਹਿਰਾਂ ਵਿਚ ਵੀ ਬਤੌਰ ਕਥਾਵਾਚਕ/ਗ੍ਰੰਥੀ ਸਿੰਘ ਵਜੋਂ ਸੇਵਾਵਾਂ ਦੇ ਰਹੇ ਹਨ।

ਇਸ ਸਮੇਂ ੨੦੧੯-੨੦੨੨ ਈ. ਦਾ ਸੈਸ਼ਨ ਚੱਲ ਰਿਹਾ ਹੈ। ਜਿਸ ਵਿਚ ਪ੍ਰਚਾਰਕ, ਸੰਗੀਤ ਤੇ ਤਬਲੇ ਕਲਾਸਾਂ ਵਿਚ ੫੦ ਦੇ ਕਰੀਬ ਵਿਦਿਆਰਥੀ ਗੁਰਮਤਿ ਦੀ ਵਿੱਦਿਆ ਪ੍ਰਾਪਤ ਕਰ ਰਹੇ ਹਨ। ਕਾਲਜ ਅੰਦਰ ਵਿਦਿਆਰਥੀਆਂ ਦੀ ਵਿੱਦਿਆ ਰਿਹਾਇਸ਼, ਬਿਜਲੀ, ਪਾਣੀ ਤੇ ਲੰਗਰ ਆਦਿ ਦੀ ਸੇਵਾ ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ) ਸ੍ਰੀ ਅੰਮ੍ਰਿਤਸਰ ਵੱਲੋਂ ਮੁਫ਼ਤ ਵਿਚ ਕੀਤੀ ਜਾਂਦੀ ਹੈ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਅਜਿਹੇ ਮਿਸ਼ਨਰੀ ਕਾਲਜਾਂ ਵਿੱਚੋਂ ਮੇਰੇ ਵਰਗੇ ਅਨੇਕਾਂ ਵਿਦਿਆਰਥੀ ਗੁਰਮਤਿ ਦੀ ਵਿੱਦਿਆ ਪ੍ਰਾਪਤ ਕਰ ਕੇ ਜਿੱਥੇ ਆਪਣੀ ਉਪਜੀਵਿਕਾ ਚਲਾ ਰਹੇ ਹਨ, ਉੱਥੇ ਪੰਥ ਦੇ ਪ੍ਰਚਾਰ-ਪ੍ਰਸਾਰ ਵਿਚ ਵੀ ਯੋਗਦਾਨ ਦੇ ਰਹੇ ਹਨ। ਧੰਨ ਸ੍ਰੀ ਗੁਰੂ ਰਾਮਦਾਸ ਜੀ! 'ਸੰਤ ਕਰਤਾਰ ਸਿੰਘ ਜੀ ਖਾਲਸਾ ਸਿੱਖ ਮਿਸ਼ਨਰੀ ਕਾਲਜ' ਅਤੇ ਇਸ ਨੂੰ ਚਲਾਉਣ ਵਾਲੀ 'ਸੰਸਥਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ' ਨੂੰ ਸਦੀਵੀ ਕਾਲ ਚੜ੍ਹਦੀ ਕਲਾ ਬਖ਼ਸ਼ਣ।



## *ਸੰਤ ਫਤਿਹ ਸਿੰਘ ਚੰਨਣ ਸਿੰਘ. . .*

*ਸਫ਼ਾ ੨੬ ਦਾ ਬਾਕੀ . . .*

ਇਲਾਕੇ ਵਿਚ ਕਾਲਜ ਦੀ ਆਪਣੀ ਇਕ ਵਡਮੁੱਲੀ ਪਹਿਚਾਣ

ਇੱਥੋਂ ਦੀ ਦੂਰ-ਅੰਦੇਸ਼ੀ ਸੰਗਤ ਨੇ ਕਾਲਜ ਨੂੰ ਜਿਸ ਮਕਸਦ (ਮਨੋਰਥ) ਲਈ ਖੋਲ੍ਹਿਆ ਜਾਂ ਖੁਲ੍ਹਵਾਇਆ ਸੀ ਉਸ ਮਨੋਰਥ ਨੂੰ ਪੂਰਾ ਕਰਨ ਵਿਚ ਜੇਕਰ ਅੱਜ ਦੇਖਿਆ ਜਾਵੇ ਤਾਂ ਕਾਲਜ ਨੇ ਕੋਈ ਕਮੀਂ ਨਹੀਂ ਛੱਡੀ। ਇੱਥੇ ਇਲਾਕੇ ਵਿਚ ਵਿਚਰਣ 'ਤੇ ਪਤਾ ਲਗਦਾ ਹੈ ਕਿ ਜੋ ਵੀ ਵਿਅਕਤੀ ਜਾਂ ਨੌਜਵਾਨ ਬੱਚੇ-ਬੱਚੀਆਂ ਹਨ ਉਹ ਪੰਜਾਬੀ ਬੋਲਣ ਦੇ ਨਾਲ-ਨਾਲ ਚੰਗੀ ਤਰ੍ਹਾਂ ਪੜ੍ਹ-ਲਿਖ ਵੀ ਸਕਦੇ ਹਨ ਅਤੇ ਗੁਰਮਤਿ ਤੋਂ ਵੀ ਜਾਣੂ ਹਨ।

ਧਰਮ ਪ੍ਰਚਾਰ ਕਮੇਟੀ ਸ੍ਰੀ ਅੰਮ੍ਰਿਤਸਰ ਦੇ ਸਿੱਖ ਮਿਸ਼ਨ ਰਾਜਸਥਾਨ ਦਾ ਹੈੱਡ ਕੁਆਰਟਰ ਵੀ ਕਾਲਜ ਦੇ ਪ੍ਰਬੰਧ ਅਧੀਨ ਹੋਣ ਕਰਕੇ ਇਲਾਕੇ ਵਿਚ ਪ੍ਰਚਾਰਕ, ਢਾਡੀ, ਕਵੀਸ਼ਰਾਂ ਰਾਹੀਂ ਪ੍ਰਚਾਰ ਮੁਹਿੰਮਾਂ ਚਲਾਈਆਂ ਜਾਂਦੀਆਂ ਹਨ ਅਤੇ ਕਾਲਜ ਦੇ ਵਿਦਿਆਰਥੀ ਵੀ ਇਲਾਕੇ ਦੇ ਗੁਰਦੁਆਰਾ ਸਾਹਿਬਾਨ, ਸਕੂਲਾਂ, ਕਾਲਜਾਂ ਅੰਦਰ ਗੁਰਮਤਿ ਦੀਆਂ ਕਲਾਸਾਂ ਲਗਾ ਕੇ ਸਿੱਖੀ ਦਾ ਪ੍ਰਚਾਰ ਕਰਦੇ ਹਨ। ਇਸ ਕਰਕੇ ਸ੍ਰੀ ਗੰਗਾਨਗਰ ਇਲਾਕੇ ਅੰਦਰ ਕਾਲਜ ਦੀ ਆਪਣੀ ਵੱਖਰੀ ਪਹਿਚਾਣ ਹੈ।



# ਗੁਰੂ ਨਾਨਕ ਗੁਰਮਤਿ ਸਿਖਲਾਈ ਵਿਦਿਆਲਾ, ਡੇਰਾ ਬਾਬਾ ਨਾਨਕ

*-ਸ. ਰਜਿੰਦਰ ਸਿੰਘ**

ਇਤਿਹਾਸਿਕ ਨਗਰ ਡੇਰਾ ਬਾਬਾ ਨਾਨਕ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੀ ਯਾਦ ਵਿਚ ਪਾਕਿਸਤਾਨ ਤੋਂ ਲੱਗਭਗ ਚਾਰ ਕੁ ਮੀਲ ਦੀ ਵਿੱਥ 'ਤੇ ਚੜ੍ਹਦੇ ਪੰਜਾਬ ਵਿਚ ਵੱਸਿਆ ਹੋਇਆ ਹੈ। ਸ੍ਰੀ ਗੁਰੂ ਨਾਨਕ ਸਾਹਿਬ ਜੀ ਪਹਿਲੀ ਉਦਾਸੀ ਤੋਂ ਬਾਅਦ ਦਸੰਬਰ ੧੫੧੫ ਈ. ਨੂੰ ਆਪਣੇ ਪਰਵਾਰ ਨੂੰ ਮਿਲਣ ਲਈ ਇਸ ਨਗਰ ਆਏ ਸਨ। ਗੁਰੂ ਕੇ ਮਹਿਲ ਮਾਤਾ ਸੁਲੱਖਣੀ ਜੀ ਦੋਵੇਂ ਪੁੱਤਰ ਬਾਬਾ ਸ੍ਰੀ ਚੰਦ ਜੀ ਅਤੇ ਬਾਬਾ ਲਖਮੀ ਦਾਸ ਜੀ ਸਮੇਤ ਆਪਣੇ ਪਿਤਾ ਬਾਬਾ ਮੂਲ ਚੰਦ ਜੀ ਪਾਸ ਆਏ ਹੋਏ ਸਨ। ਬਾਬਾ ਮੂਲ ਚੰਦ ਜੀ ਪੱਖੋਕੇ ਰੰਧਾਵੇ ਦੇ ਪਟਵਾਰੀ ਸਨ।

ਇੱਥੇ ਇਕ ਇਤਿਹਾਸਿਕ ਖੂਹ ਹੈ ਜੋ ਕਿ ਅਜਿੱਤੇ ਰੰਧਾਵੇ ਦੁਆਰਾ ਬਣਾਇਆ ਸੀ ਤਾਂ ਜੋ ਖੇਤਾਂ ਨੂੰ ਪਾਣੀ ਦਿੱਤਾ ਜਾ ਸਕੇ। ਇਹ ਖੂਹ ਅੱਜਕਲ ਬਾਉਲੀ ਸਾਹਿਬ ਦੇ ਰੂਪ ਵਿਚ ਮੌਜੂਦ ਹੈ। ਗੁਰੂ ਸਾਹਿਬ ਇਸ ਖੂਹ ਲਾਗੇ ਬੈਠ ਕੇ ਸਿਮਰਨ ਕਰਿਆ ਕਰਦੇ ਸਨ ਅਤੇ ਆਈ ਸੰਗਤ ਨੂੰ ਉਪਦੇਸ਼ ਦਿਆ ਕਰਦੇ ਸਨ। ਅਜਿੱਤੇ ਰੰਧਾਵੇ ਨਾਲ ਗੋਸ਼ਟੀ ਵੀ ਇਸ ਖੂਹ ਕੋਲ ਹੀ ਹੋਈ ਸੀ। ਸਤਿਗੁਰਾਂ ਦੀ ਬਖਸ਼ਿਸ ਸਦਕਾ ਇਹ ਖੂਹ ਸਰਜੀ ਸਾਹਿਬ ਨਾਮ ਨਾਲ ਪ੍ਰਸਿੱਧ ਹੋਇਆ। ਅਜਿੱਤਾ ਰੰਧਾਵਾ ਜੀ ਵੀ ਗੁਰੂ ਜੀ ਦੇ ਅਨਿੰਨ ਸੇਵਕ ਬਣੇ।

ਗੁਰੂ ਸਾਹਿਬ ਦੇ ਸਸਕਾਰ ਸਮੇਂ ਦੀ ਬਿਭੂਤੀ ਵਾਲੀ ਗਾਗਰ ਜੋ ਕਰਤਾਰਪੁਰ ਸਾਹਿਬ (ਪਾਕਿਸਤਾਨ) ਵਿਖੇ ਦੱਬੀ ਗਈ ਸੀ, ਰਾਵੀ ਦਰਿਆ ਦੇ ਢਾਹ ਲਾਉਣ ਕਾਰਨ ਬਾਬਾ ਸ੍ਰੀ ਚੰਦ ਜੀ ਸਮੂਹ ਸੰਗਤ ਸਮੇਤ ਪੁੱਟ ਕੇ ਲੈ ਕੇ ਆਏ ਤੇ ਥੜਾ ਸਾਹਿਬ ਵਾਲੀ ਜਗ੍ਹਾ ਦੇ ਹੇਠ ਦਫਨਾ ਦਿੱਤੀ। ਬਾਅਦ ਵਿਚ ਇਸ ਅਸਥਾਨ 'ਤੇ ਇਮਾਰਤ ਦੀ ਸੇਵਾ ਦੀਵਾਨ ਚੰਦ ਲਾਲ ਹੈਦਰਾਬਾਦ ਨੇ ਕਰਵਾਈ। ਇਸੇ ਅਸਥਾਨ 'ਤੇ ਸੋਨੇ ਦੀ ਸੇਵਾ ਸਭ ਅਸਥਾਨਾਂ ਤੋਂ ਪਹਿਲਾਂ ਸੰਮਤ ੧੮੮੪ ਬਿਕ੍ਰਮੀ ਨੂੰ ਮਹਾਰਾਜਾ ਰਣਜੀਤ ਸਿੰਘ ਜੀ ਨੇ ਕਰਵਾਈ।

ਸੰਮਤ ੧੬੪੬ ਬਿਕ੍ਰਮੀ ਨੂੰ ਸ੍ਰੀ ਗੁਰੂ ਅਰਜਨ ਦੇਵ ਜੀ, ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪੋਤਰੇ ਧਰਮ ਚੰਦ ਜੀ ਦੇ ਅਕਾਲ ਚਲਾਣੇ ਸਮੇਂ ਇੱਥੇ ਆਏ ਅਤੇ ਇਸ ਜਗ੍ਹਾ 'ਤੇ ਬੈਠ ਕੇ ਰੱਬੀ ਬਾਣੀ ਦਾ ਕੀਰਤਨ ਕੀਤਾ ਉਨ੍ਹਾਂ ਦੀ ਯਾਦ ਵਿਚ ਗੁਰਦੁਆਰਾ ਕੀਰਤਨ ਅਸਥਾਨ ਬਣਿਆ ਹੋਇਆ ਹੈ।

ਗੁਰੂ ਨਾਨਕ ਗੁਰਮਤਿ ਸਿਖਲਾਈ ਵਿਦਿਆਲਾ, ਡੇਰਾ ਬਾਬਾ ਨਾਨਕ ਦੀ ਇਮਾਰਤ ਦਾ ਨੀਂਹ-ਪੱਥਰ ਜਥੇਦਾਰ ਅਵਤਾਰ ਸਿੰਘ ਜੀ, ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਜਥੇਦਾਰ ਅਮਰੀਕ ਸਿੰਘ ਸ਼ਾਹਪੁਰ ਗੋਰਾਇਆ, ਮੈਂਬਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਹਲਕਾ ਡੇਰਾ ਬਾਬਾ ਨਾਨਕ ਦੇ ਵਿਸ਼ੇਸ਼ ਯਤਨਾਂ ਸਦਕਾ

*ਇੰਚਾਰਜ, ਗੁਰੂ ਨਾਨਕ ਗੁਰਮਤਿ ਸਿਖਲਾਈ ਵਿਦਿਆਲਾ, ਡੇਰਾ ਬਾਬਾ ਨਾਨਕ, ਜ਼ਿਲ੍ਹਾ ਗੁਰਦਾਸਪੁਰ। ਮੋ. ੯੫੯੨੩੦੦੬੪੮

ਆਪਣੇ ਕਰ-ਕਮਲਾਂ ਨਾਲ ੬ ਮੱਘਰ ਸੰਮਤ ੫੩੯ ਮੁਤਾਬਿਕ ਮਿਤੀ ੧੯-੧੧-੨੦੦੭ ਈ. ਦਿਨ ਸੋਮਵਾਰ ਨੂੰ ਰੱਖਿਆ।

ਪਹਿਲੇ ਬੈਚ ਦੀ ਅਰੰਭਤਾ ਦਸੰਬਰ ੨੦੦੭ ਈ. ਵਿਚ ਹੋਈ। ਪਹਿਲਾ ਬੈਚ ਛੇ ਮਹੀਨੇ ਲਈ ਸ਼ੁਰੂ ਕੀਤਾ ਗਿਆ। ਇਸ ਵਿਚ ਸਿਖਿਆਰਥੀਆਂ ਨੂੰ ਸੰਥਿਆ ਅਤੇ ਸਿੱਖ ਧਰਮ ਦੀ ਮੁਢਲੀ ਜਾਣਕਾਰੀ ਦਿੱਤੀ ਜਾਂਦੀ ਸੀ। ਪਹਿਲੇ ਬੈਚ ਵਿਚ ਇੰਚਾਰਜ ਦੀ ਸੇਵਾ ਸ. ਗੁਰਦੇਵ ਸਿੰਘ ਜੀ ਕੋਟਲੀ ਨੇ ਨਿਭਾਈ। ਫਿਰ ਇਹ ਕੋਰਸ ਦੋ ਸਾਲਾ ਗ੍ਰੰਥੀ ਕੋਰਸ ਕਰ ਦਿਤਾ ਗਿਆ। ਇੰਚਾਰਜ ਗੁਰਦੇਵ ਸਿੰਘ ਜੀ ਨੇ ਲੱਗਭਗ ਅੱਠ-ਨੌ ਸਾਲ ਬਤੌਰ ਇੰਚਾਰਜ ਸੇਵਾ ਨਿਭਾਈ। ਉਨ੍ਹਾਂ ਤੋਂ ਉਪਰੰਤ ਸ. ਹਰਭਜਨ ਸਿੰਘ ਜੀ ਵਕਤਾ ਦੀ ਡਿਊਟੀ ਇੰਚਾਰਜ ਵਜੋਂ ਦਫਤਰ ਧਰਮ ਪ੍ਰਚਾਰ ਕਮੇਟੀ ਵੱਲੋਂ ਲਗਾਈ ਗਈ। ਇਨ੍ਹਾਂ ਤੋਂ ਉਪਰੰਤ ਸ. ਬਟਨਾਮ ਸਿੰਘ ਜੀ ਡਬਲ ਐਮ.ਏ. ਨੂੰ ਬਤੌਰ ਇੰਚਾਰਜ ਵਿਦਿਆਲੇ ਵਿਖੇ ਨਿਯੁਕਤ ਕੀਤਾ ਗਿਆ। ਇਸ ਸਮੇਂ ਸ. ਰਜਿੰਦਰ ਸਿੰਘ ਬਤੌਰ ਇੰਚਾਰਜ ਵਜੋਂ ਸੇਵਾ ਨਿਭਾ ਰਹੇ ਹਨ। ਜੋ ਕਿ ਪਿਛਲੇ ਪੰਜ ਸਾਲ ਤੋਂ ਇੱਥੇ ਨਿਯੁਕਤ ਹਨ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਇਹ ਅਦਾਰਾ ਗੁਰਮਤਿ ਦੇ ਪ੍ਰਚਾਰ ਪ੍ਰਸਾਰ ਨੂੰ ਮੁੱਖ ਰੱਖਦਿਆਂ ਹੋਇਆਂ ਗੁਰੂ ਨਾਨਕ ਸਾਹਿਬ ਜੀ ਦੁਆਰਾ ਵਰੋਸਾਈ ਪਵਿੱਤਰ ਨਗਰੀ 'ਤੇ ਸਮੇਂ ਦੀ ਮੰਗ ਅਨੁਸਾਰ ਬਣਾਇਆ। ਬਾਰਡਰ 'ਤੇ ਹੋਣ ਕਰਕੇ ਇਹ ਇਲਾਕਾ ਗੁਰਮਤਿ ਦੇ ਪ੍ਰਚਾਰ ਤੋਂ ਪੱਛੜਿਆ ਸੀ। ਗੁਰਦਾਸਪੁਰ ਬਾਰਡਰ ਏਰੀਏ ਦੇ ਜੋ ਲੋਕ ਗੁਰਮਤਿ ਦੀ ਸਿੱਖਿਆ ਲੈਣ ਦੂਰ-ਦੁਰਾਡੇ ਆਪਣੇ ਬੱਚਿਆਂ ਨੂੰ ਨਹੀਂ ਭੇਜ ਸਕਦੇ ਸਨ ਇਸ ਸੰਸਥਾ ਦੇ ਬਣਨ ਨਾਲ ਉਸ ਸੰਗਤ ਨੂੰ ਇਸ ਸੰਸਥਾ ਦਾ ਬਹੁਤ ਫਾਇਦਾ ਮਿਲਿਆ। ਇਸ ਵਿਦਿਆਲੇ ਤੋਂ ਕੋਰਸ ਕਰ ਚੁੱਕੇ ਬਹੁਤ ਸਾਰੇ ਵਿਦਿਆਰਥੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਬੰਧ ਅਧੀਨ ਇਤਿਹਾਸਿਕ ਗੁਰਦੁਆਰਾ ਸਾਹਿਬਾਨ ਵਿਚ ਬਤੌਰ ਗ੍ਰੰਥੀ ਡਿਊਟੀ ਨਿਭਾਅ ਰਹੇ ਹਨ। ਕੁਝ ਵਿਦਿਆਰਥੀ ਬਤੌਰ ਪ੍ਰਚਾਰਕ ਡਿਊਟੀ ਨਿਭਾਅ ਰਹੇ ਹਨ। ਬਤੌਰ ਪ੍ਰਚਾਰਕ ਅਤੇ ਗ੍ਰੰਥੀ ਵਿਦੇਸ਼ ਵਿਚ ਵੀ ਸੇਵਾ ਨਿਭਾ ਰਹੇ ਹਨ। ਕੁਝ ਵਿਦਿਆਰਥੀ ਹੋਰ ਖੇਤਰਾਂ ਵਿਚ ਵੀ ਪੰਥਕ ਸੇਵਾਵਾਂ ਨਿਭਾ ਰਹੇ ਹਨ। ਪਿਛਲੇ ਸਾਲ ਮਾਣਯੋਗ ਪ੍ਰਧਾਨ ਭਾਈ ਗੋਬਿੰਦ ਸਿੰਘ ਜੀ ਲੌਂਗੋਵਾਲ ਦੁਆਰਾ ਇਕ ਮਤਾ ਵੀ ਪਾਸ ਕੀਤਾ ਗਿਆ ਕਿ ਜੋ ਵੀ ਵਿਦਿਆਰਥੀ ਪਹਿਲੇ ਦੂਜੇ ਸਥਾਨ 'ਤੇ ਆਉਣਗੇ ਉਨ੍ਹਾਂ ਨੂੰ ਬਤੌਰ ਗ੍ਰੰਥੀ ਨਿਯੁਕਤ ਕੀਤਾ ਜਾਵੇਗਾ। ਉਸ ਮਤੇ ਅਨੁਸਾਰ ਤਿੰਨ ਵਿਦਿਆਰਥੀਆਂ ਨੂੰ ਨਿਯੁਕਤੀ ਪੱਤਰ ਵੀ ਮਿਲ ਚੁੱਕੇ ਹਨ।

ਧਰਮ ਪ੍ਰਚਾਰ ਕਮੇਟੀ ਸ੍ਰੀ ਅੰਮ੍ਰਿਤਸਰ ਵੱਲੋਂ ਹਰ ਮਹੀਨੇ ਲੱਗਭਗ ਡੇਢ ਲੱਖ ਤੋਂ ਉੱਪਰ ਰੁਪਿਆ ਧਰਮ ਦੇ ਪ੍ਰਚਾਰ ਪ੍ਰਸਾਰ ਲਈ ਇਸ ਸੰਸਥਾ 'ਤੇ ਖਰਚਿਆ ਜਾ ਰਿਹਾ ਹੈ। ਜਿਸ ਵਿਚ ਮੁਲਾਜ਼ਮਾਂ ਦੀਆਂ ਤਨਖਾਹਾਂ ਅਤੇ ਵਿਦਿਆਰਥੀਆਂ ਦੇ ਵਜੀਫੇ ਸ਼ਾਮਲ ਹਨ। ਬਾਕੀ ਫੁਟਕਲ ਖਰਚੇ ਵੱਖਰੇ ਹਨ। ■

# ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਸਰਵਿਸ ਦੌਰਾਨ ਮੇਰੀਆਂ ਕੁਝ ਯਾਦਾਂ

*-ਗਿਆਨੀ ਸੁਰਿੰਦਰ ਸਿੰਘ ਨਿਮਾਣਾ**

ਗੁਰੂ ਨਾਨਕ ਸਾਹਿਬ ਦੁਆਰਾ ਸਾਜਿਆ ਸਿੱਖ ਪੰਥ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਉਨ੍ਹਾਂ ਦੇ ਭਰਪੂਰ ਥਾਪੜੇ ਦਾ ਸਦਕਾ ਖਾਲਸਾ ਪੰਥ ਦੇ ਵਿਸਮਾਦੀ ਸਰੂਪ 'ਚ ਅਤਿ ਵਿਸਮਾਦੀ ਅੰਦਾਜ਼ 'ਚ ਸੰਸਾਰ ਦੇ ਸਾਹਮਣੇ ਪ੍ਰਗਟ ਹੋਇਆ, ਜਿਸ ਦੀਆਂ ਉਚਤਮ ਪ੍ਰਾਪਤੀਆਂ ਬਹੁਪੱਖੀ ਤੇ ਬਹੁਦਿਸ਼ਾਵੀ ਹਨ। ਖਾਲਸੇ ਦੇ ਰਾਜ ਦਾ ਇਤਿਹਾਸ ਭਰਪੂਰ ਗੌਰਵਸ਼ਾਲੀ ਹੈ। ਪਰੰਤੂ ਰਾਜ ਦੇ ਸਿਖਰ ਨੂੰ ਮਹਾਰਾਜਾ ਰਣਜੀਤ ਸਿੰਘ ਦੇ ਪੂਰਨ ਲੋਕ-ਕਲਿਆਣਕਾਰੀ ਸਰਬ-ਸਾਂਝੇ ਰਾਜ ਜਿਸ ਦੀਆਂ ਬਾਤਾਂ ਹੁਣ ਤਕ ਲੋਕਾਂ ਦੇ ਮੂੰਹੋਂ ਸੁਣੀਆਂ ਜਾ ਸਕਦੀਆਂ ਹਨ, ਤੋਂ ਮਗਰੋਂ ਬਦੇਸ਼ੀ ਸਾਮਰਾਜ ਦੇ ਅਧੀਨ ਇਕ ਬਹੁਦਿਸ਼ਾਵੀ ਗ਼ੁਲਾਮੀ ਵਾਲਾ ਯੁੱਗ ਸਾਡੇ ਪੂਰਵਜਾਂ ਨੂੰ ਵੇਖਣਾ ਪਿਆ। ਸਿੱਖ ਰਾਜ ਨੂੰ ਅੰਗਰੇਜ਼ਾਂ ਨੇ ਧੋਖੇ ਨਾਲ ਮਹਾਰਾਜੇ ਦੇ ਅਯੋਗ ਉਤਰਾਧਿਕਾਰੀਆਂ ਤੋਂ ਖੋਹ ਲਿਆ। ਇਸ ਰਾਜ 'ਚ ਸਿੱਖੀ ਭੇਸ 'ਚ ਮਹੰਤਸ਼ਾਹੀ ਨੇ ਸਿੱਖਾਂ ਦੇ ਜਾਨਾਂ ਤੋਂ ਪਿਆਰੇ ਗੁਰਦੁਆਰਾ ਸਾਹਿਬਾਨ ਨੂੰ ਜਦੋਂ ਬਦਕਾਰੀ ਅਤੇ ਆਰਥਿਕ ਲੁੱਟ-ਖਸੁੱਟ ਦੇ ਅੱਡੇ ਬਣਾ ਕੇ ਰੱਖ ਦਿੱਤਾ ਤਾਂ ਸੱਚੇ ਸਮਰਪਿਤ ਸਿੱਖਾਂ ਨੇ ਵੱਡੀਆਂ ਕੁਰਬਾਨੀਆਂ ਕਰ ਕੇ ਇਨ੍ਹਾਂ ਦਾ ਪ੍ਰਬੰਧ ਕਰਨ ਵਾਸਤੇ ਗਣਤੰਤਰੀ ਲੀਹਾਂ ਨੂੰ ਲੈ ਕੇ ਚੱਲਦਿਆਂ ਇਕ ਸੰਸਥਾ ਦੀ ਉਸਾਰੀ ਕੀਤੀ ਜਿਸ ਨੂੰ 'ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ' ਦੇ ਨਾਂ ਨਾਲ ਜਾਣਿਆ ਜਾਂਦਾ ਹੈ। ਇਸ ਦੀ ਸਥਾਪਨਾ ਨੂੰ ਪੂਰੀ ਇਕ ਸਦੀ ਬੀਤ ਚੁੱਕੀ ਹੈ। ਇਹ ਸੰਸਥਾ ਆਪਣੀ ਅਲੱਗ ਹਸਤੀ ਅਤੇ ਪਛਾਣ ਰੱਖਦੀ ਹੈ।

ਵਿਧਾਤਾ ਨੇ ਮੈਨੂੰ ਇਸ ਮਹਾਨ ਸੰਸਥਾ 'ਚ ਇਕ ਮੁਲਾਜ਼ਮ ਦੇ ਤੌਰ 'ਤੇ ਭਰਤੀ ਹੋ ਕੇ, ਲੱਗਭਗ ਪੌਣੇ ਕੁ ਦੋ ਦਹਾਕੇ ਸਰਵਿਸ ਕਰਨ ਦਾ ਸਮਾਂ ਤੇ ਸਬੱਬ ਬਖ਼ਸ਼ਿਸ਼ ਕੀਤਾ। ਇਸ ਸੰਸਥਾ ਦੀ ਧਰਮ ਪ੍ਰਚਾਰ ਕਮੇਟੀ ਦੇ ਸਿੱਖ ਧਰਮ ਦੇ ਪ੍ਰਚਾਰ ਨਾਲ ਸੰਬੰਧਿਤ ਅਦਾਰੇ ਦੇ ਪਰੂਫ਼ ਰੀਡਰ ਦੇ ਤੌਰ 'ਤੇ ਮੇਰੀ ਨਿਯੁਕਤੀ, ਇਸ ਦੁਆਰਾ ਪ੍ਰਕਾਸ਼ਿਤ 'ਗੁਰਮਤਿ ਪ੍ਰਕਾਸ਼' ਦੇ ਉਦੋਂ ਦੇ ਸੰਪਾਦਕ, ਸ. ਰੂਪ ਸਿੰਘ ਹੋਰਾਂ ਨੇ ਮੈਨੂੰ ਇਸ ਯੋਗ ਸਮਝਦਿਆਂ ਕਰਵਾਈ। ਮੈਂ ਆਪਣੇ, ਗਿਆਨੀ ਪ੍ਰੀਖਿਆ ਲਈ ਤਿਆਰੀ ਤੇ ਇਸ ਤੋਂ ਅਗਲੀ, ਸਿਰਫ਼ ਅੰਗਰੇਜ਼ੀ ਵਿਸ਼ੇ 'ਚ ਗ੍ਰੈਜੂਏਸ਼ਨ ਕਰਵਾਉਣ ਵਾਲੇ ਅਦਾਰੇ ਨੂੰ ਗੁਰੂ ਨਾਨਕ ਯੂਨੀਵਰਸਿਟੀ ਵੱਲੋਂ ਲੱਗਭਗ ਸਮੇਟ ਲੈਣ ਕਰ ਕੇ ਆਪਣਾ ਉਹ 'ਰਾਮਦਾਸ ਗਿਆਨੀ ਕਾਲਜ' ਬਟਾਲਾ ਵੀ ਸਮੇਟ ਕੇ ਆਪਣੇ ਸ਼ਹਿਰ ਬਟਾਲੇ ਦੇ

**#੫, ਹੰਸਲੀ ਕਵਾਟਰਜ਼, ਨਿਊ ਤਹਿਸੀਲਪੁਰਾ, ਸ੍ਰੀ ਅੰਮ੍ਰਿਤਸਰ—੧੪੩੦੦੧; ਮੋ. +੯੧੯੮੭੨੨-੩੫੧੧੧*

ਹੀ ਲਾਗਲੇ ਪਿੰਡ ਧੁੱਪਸੜੀ ਦੇ ਇਕ ਸਿੱਖ ਵਿੱਦਿਅਕ ਅਦਾਰੇ ਦੀ ਸਰਵਿਸ ਕਰਦਾ ਆ ਰਿਹਾ ਸਾਂ ਜਦੋਂ ਸ. ਰੂਪ ਸਿੰਘ ਹੋਰੀਂ ਮੈਨੂੰ ਅਰਬਨ ਅਸਟੇਟ (ਬਟਾਲੇ) ਦੇ ਮੋੜ 'ਤੇ ਅਚਾਨਕ ਮਿਲੇ ਅਤੇ ਉਨ੍ਹਾਂ ਨੇ ਆਪਣੇ ਕੋਲ ਪਰੂਫ਼ ਰੀਡਰ ਦੀ ਅਸਾਮੀ ਖਾਲੀ ਹੋਣ ਕਰਕੇ ਮੈਨੂੰ ਇਸ ਦੀ ਪੇਸ਼ਕਸ਼ ਕੀਤੀ। ਮੈਂ ਇਸ ਨੂੰ ਕੁਦਰਤ ਦੀ ਇਕ ਬਖ਼ਸ਼ਿਸ਼ ਸਮਝ ਕੇ ਸਿਰ ਮੱਥੇ ਲਇਆ ਤੇ ਕੁਝ ਹੀ ਦਿਨਾਂ ਬਾਅਦ ਧਰਮ ਪ੍ਰਚਾਰ ਕਮੇਟੀ ਦੇ 'ਗੁਰਮਤਿ ਪ੍ਰਕਾਸ਼' ਦੇ ਦਫ਼ਤਰ ਵਿਚ ਆਪਣੀ ਡਿਊਟੀ 'ਤੇ ਹਾਜ਼ਰ ਹੋ ਗਿਆ। ਇਹ ਵਿਸਮਾਦ ਭਰਪੂਰ ਤੇ ਯਾਦਗਾਰੀ ਪਲ ਸਨ। ਕੰਮ ਵੀ ਮੇਰੀ ਦਿਲੀ ਪਸੰਦ ਅਨੁਸਾਰੀ ਸੀ। ਸਾਹਿਤ ਨਾਲ ਅਤੇ ਇਸ ਦੀ ਬਹੁਤ ਮਹੱਤਵਪੂਰਨ ਧਾਰਾ 'ਗੁਰਮਤਿ ਸਾਹਿਤ' ਨਾਲ ਉਣਸ ਤਾਂ ਹੈ ਹੀ ਸੀ। ਜੇਕਰ ਕਿਸੇ ਨੂੰ ਉਸ ਦੀ ਦਿਲ ਦੀ ਪਸੰਦ ਦੇ ਅਨੁਸਾਰ ਕਿੱਤਾ ਮਿਲ ਜਾਵੇ ਤਾਂ ਉਸ ਨੂੰ ਸੰਤੁਸ਼ਟੀ ਮਹਿਸੂਸ ਹੋਣਾ ਕੁਦਰਤੀ ਹੈ।

ਸ. ਰੂਪ ਸਿੰਘ ਹੋਰਾਂ ਮੈਨੂੰ ਆਪਣੇ ਦਫ਼ਤਰ ਦੇ ਵਿਚ ਦੂਸਰੀ ਸੀਟ 'ਤੇ ਬੈਠੇ ਹੋਏ ਸ. ਚਮਕੌਰ ਸਿੰਘ ਨਾਲ ਮਿਲਾਇਆ। ਮੈਂ ਸਿੱਧੇ ਤੌਰ 'ਤੇ ਉਨ੍ਹਾਂ ਦੀ ਅਗਵਾਈ ਅਧੀਨ 'ਗੁਰਮਤਿ ਪ੍ਰਕਾਸ਼' ਦਾ ਪਰੂਫ਼ ਰੀਡਿੰਗ ਦਾ ਕਾਰਜ ਨਿਭਾਉਣਾ ਸੀ। ਉਹ ਉਦੋਂ ਸਹਾਇਕ ਸੰਪਾਦਕ ਸਨ। ਜਿੰਨੇ ਵਧੀਆ ਅੰਦਾਜ਼ 'ਚ ਉਹ ਮੈਨੂੰ ਮਿਲੇ ਤੇ ਉਨ੍ਹਾਂ ਮੈਨੂੰ ਮੇਰਾ ਕੰਮ ਸਮਝਾਇਆ ਮੈਂ ਮਹਿਸੂਸ ਕੀਤਾ ਕਿ ਇੱਥੇ ਮੇਰਾ ਆਉਣਾ ਮੇਰੇ ਮੱਥੇ ਦਾ ਸੁਭਾਗ ਸੀ। ਇਕ ਟਾਈਪ ਹੋਇਆ ਲੇਖ ਮੈਨੂੰ ਇਸ ਵਿੱਚੋਂ ਗ਼ਲਤੀਆਂ ਤੇ ਉਕਾਈਆਂ ਲੱਭਣ ਵਾਸਤੇ ਦਿੱਤਾ ਗਿਆ, ਜੋ ਮੈਂ ਆਪਣੀ ਸੂਝ-ਸਮਝ ਮੁਤਾਬਿਕ ਕੀਤਾ, ਉਹ ਉਨ੍ਹਾਂ ਦੇ ਉਸਾਰੂ ਹੁੰਗਾਰੇ ਕਰਕੇ ਪ੍ਰਵਾਨ ਹੋਇਆ। ਗੁਰਬਾਣੀ ਦੀਆਂ ਪਾਵਨ ਪੰਕਤੀਆਂ ਦੇ ਸ਼ੁੱਧੀਕਰਣ ਪ੍ਰਤੀ ਉਚਤਮ ਸੁਚੇਤਨਤਾ ਵਰਤਣ ਲਈ ਦੱਸ ਕੇ ਉਸ ਲਈ ਮੈਨੂੰ ਦੋ ਜਿਲਦਾਂ 'ਚ ਮੌਜੂਦ ਪਾਵਨ ਪੋਥੀਆਂ ਵਿਖਾਈਆਂ ਗਈਆਂ ਅਤੇ ਇਨ੍ਹਾਂ ਨੂੰ ਲੱਭਣ ਲਈ ਤੁਕ-ਤਤਕਰਾ ਵੀ। ਲੇਖਕਾਂ ਦੁਆਰਾ ਭੇਜੇ ਗਏ ਲੇਖਾਂ ਨੂੰ ਪੜ੍ਹਨ-ਵਾਚਣ ਲਈ ਤੇ ਜਾਂਚਣ ਲਈ ਮਿਲੇ ਕਾਰਜ 'ਚ ਮੇਰੇ ਵਾਸਤੇ ਬਹੁਤ ਕੁਝ ਨਵਾਂ ਅਤੇ ਅਸਚਰਜ ਸੀ।

ਕੁਝ ਸਾਲ ਤਕ ਮੈਂ ਸ. ਚਮਕੌਰ ਸਿੰਘ ਹੋਰਾਂ ਦੀ ਸੀਟ ਦੇ ਸਨਮੁਖ ਬੈਠ ਕੇ ਆਪਣਾ ਕੰਮ ਚਲਾਉਂਦਾ ਰਿਹਾ। ਸਾਡੇ ਵਾਲੇ ਕਮਰੇ ਦੇ ਨਾਲ ਹੀ ਕੁਝ ਕਮਰਿਆਂ 'ਚ 'ਗੁਰਮਤਿ ਪ੍ਰਕਾਸ਼' ਦੀ ਪਬਲੀਕੇਸ਼ਨ ਅਤੇ ਸਰਕੁਲੇਸ਼ਨ ਨਾਲ ਸੰਬੰਧਿਤ ਬ੍ਰਾਂਚ ਸੀ, ਉਸ ਉੱਪਰ ਅੰਤਿਮ ਨਿਗਰਾਨੀ ਸ. ਰੂਪ ਸਿੰਘ ਸੰਪਾਦਕ ਦੀ ਹੀ ਸੀ। ਉਨ੍ਹਾਂ ਨੂੰ ਕਈ ਕੁਝ ਪੁੱਛਣ ਉਸ ਬ੍ਰਾਂਚ ਦੇ ਵਿਭਿੰਨ ਕਰਮੀ ਆਪਣੇ ਸਮੇਂ-ਸਮੇਂ ਆਉਂਦੇ ਸਨ ਤਾਂ ਬੜੇ ਹੀ ਅਨੁਸਾਸ਼ਨ 'ਚ। ਉਨ੍ਹਾਂ ਦਾ ਅਕਸ ਹੀ ਐਸਾ ਸੀ ਕਿ ਕੋਈ ਮਤਲਬ ਦੀ ਗੱਲ ਤੋਂ ਬਗ਼ੈਰ ਹੋਰ ਕੋਈ ਵਾਧੂ ਗੱਲ ਨਾ ਕਰਦਾ ਜਿਸ ਕਰਕੇ ਸਾਡੇ ਸੰਪਾਦਨਾ ਦੇ ਧਿਆਨ ਕੇਂਦਰਿਤ ਕਰ ਕੇ ਕਰਨ ਵਾਲੇ ਕੰਮ ਦੀ ਚਾਲ 'ਚ ਕੋਈ ਸਮੱਸਿਆ ਜਾਂ ਰੁਕਾਵਟ

ਘੱਟ ਹੀ ਆਉਂਦੀ। ਚੰਗੇ-ਚੰਗੇ ਨਾਮਵਰ ਅਤੇ ਕਾਬਿਲ ਲੇਖਕਾਂ ਦੇ ਲੇਖ ਸਾਡੇ ਦਫ਼ਤਰ 'ਚ ਡਾਕ ਰਾਹੀਂ ਆਉਂਦੇ ਤੇ ਉਨ੍ਹਾਂ ਨੂੰ ਖੋਲਣ ਤੇ ਪੜ੍ਹਨ ਅਤੇ ਫਿਰ ਸੰਬੰਧਿਤ ਫਾਇਲਾਂ 'ਚ ਸੰਭਾਲਣ ਦਾ ਕੰਮ ਵੀ ਅਨੰਦ ਪ੍ਰਦਾਨ ਕਰਦਾ ਸੀ। ਸਾਡਾ ਦਫ਼ਤਰ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਦਰਬਾਰ ਸਾਹਿਬ ਦੇ ਨੇੜ੍ਹੇ ਹੋਣ ਕਰਕੇ ਗੁਰਬਾਣੀ ਕੀਰਤਨ ਦੀ ਧੁਨ ਵੀ ਸੁਣਦੀ ਜੋ ਕੰਮ 'ਚ ਹੋਰ ਲਗਨ ਨਾਲ ਜੁੜਨ ਵਾਸਤੇ ਸਹਾਇਕ ਸਾਬਿਤ ਹੁੰਦੀ। ਮੈਂ ਮਹਿਸੂਸ ਕਰਨਾ ਕਿ ਇਹ ਬਹੁਤ ਵੱਡੀ ਗੁਰੂ ਪ੍ਰਭੂ ਦੀ ਕਿਰਪਾ ਦੀ ਹੀ ਸਿਲਾ ਹੈ।

ਉਨ੍ਹਾਂ ਦਿਨਾਂ ਵਿਚ 'ਗੁਰਮਤਿ ਪ੍ਰਕਾਸ਼' ਦੀ ਟਾਈਪਿੰਗ ਦਾ ਕੰਮ ਅਸੀਂ ਦਫ਼ਤਰੋਂ ਬਾਹਰ ਪ੍ਰਾਈਵੇਟ ਤੌਰ 'ਤੇ ਕਰਵਾਉਂਦੇ ਹੁੰਦੇ ਸੀ। ਕੁਝ ਦਿਨਾਂ ਮਗਰੋਂ ਮੈਨੂੰ ਅੰਮ੍ਰਿਤਸਰ ਦੀ ਗੋਲਡਨ ਕਲਾਥ ਮਾਰਕੀਟ 'ਚ 'ਗੁਰਮਤਿ ਪ੍ਰਕਾਸ਼' ਦੇ ਕੁਝ ਲੇਖ ਦੇ ਕੇ ਭੇਜਿਆ ਗਿਆ। ਉਸ ਵੀਰ ਦਾ ਨਾਂ ਵੀ ਸੁਰਿੰਦਰ ਸਿੰਘ ਸੀ ਅਤੇ ਉਸ ਵਕਤ ਉਹ ਆਪਣੇ ਘਰ ਹੀ ਕੰਪਿਊਟਰ ਉੱਪਰ ਟਾਈਪਿੰਗ ਦਾ ਅਤੇ ਮੁੜ ਸੈਟਿੰਗ ਵਗੈਰਾ ਦਾ ਕੰਮ ਕਰਦਾ ਸੀ। ਉਮਰ 'ਚ ਮੈਥੋਂ ਥੋੜ੍ਹਾ ਛੋਟਾ ਹੋਣ ਕਰਕੇ ਉਹ ਮੈਨੂੰ ਬੜੇ ਹੀ ਸਤਿਕਾਰ ਨਾਲ ਮਿਲਿਆ। ਕੁਝ ਮਹੀਨਿਆਂ ਪਿੱਛੋਂ ਉਸ ਨੇ ਇਸ ਮਾਰਕੀਟ 'ਚ ਇਕ ਦੁਕਾਨ ਦੀ ਵਿਵਸਥਾ ਕਰ ਲਈ ਅਤੇ ਇਸ ਤਰ੍ਹਾਂ ਕਈ ਵਰ੍ਹੇ ਇਸ ਵੀਰ ਦੀ ਦੁਕਾਨ ਦੇ ਗੇੜੇ ਲੱਗਦੇ ਰਹੇ। ਉਹ ਆਪ ਵੀ ਕਈ ਵਾਰ ਮੈਟਰ ਟਾਈਪ ਕਰ ਕੇ ਲੈ ਆਉਂਦਾ ਜਾਂ ਕਈ ਵਾਰ ਮੈਟਰ ਸਾਡੇ ਕੋਲੋਂ ਲੈ ਵੀ ਜਾਂਦਾ। ਮੈਨੂੰ ਅਹਿਸਾਸ ਹੋਇਆ ਕਿ ਕਿਸੇ ਵੀ ਮਾਸਿਕ ਪਤ੍ਰਿਕਾ ਨੂੰ ਚਲਾਉਣਾ ਕੋਈ ਸੁਖਾਲਾ ਕਾਰਜ ਨਹੀਂ। ਕੰਪਿਊਟਰ ਵਰਗੀ ਅਪਾਰ ਸਮਰੱਥਾ ਵਾਲੀ ਚੀਜ਼ ਬਣ ਜਾਣ ਦੇ ਬਾਵਜੂਦ ਵੀ ਇਸ ਕਾਰਜ ਨੂੰ ਅੰਜਾਮ ਤਕ ਪਹੁੰਚਾਉਣ ਵਾਸਤੇ ਅਥਾਹ ਮਿਹਨਤ ਸਾਧਨਾ ਦੇ ਪੱਧਰ ਦੀ ਕਰਨੀ ਪੈਂਦੀ ਹੈ। ਦਫ਼ਤਰ 'ਚ ਜਦੋਂ ਪ੍ਰੈੱਸ ਵਿੱਚੋਂ 'ਗੁਰਮਤਿ ਪ੍ਰਕਾਸ਼' ਪ੍ਰਕਾਸ਼ਿਤ ਹੋ ਕੇ ਆਉਂਦਾ ਤਾਂ ਇਸ ਨੂੰ ਵੇਖ ਕੇ ਕੁਝ ਅਜਿਹੀ ਖੁਸ਼ੀ ਤੇ ਤਸੱਲੀ ਹੁੰਦੀ ਜੋ ਇਕ ਕਿਸਾਨ ਨੂੰ ਫ਼ਸਲ ਘਰ ਆਉਣ 'ਤੇ ਹੁੰਦੀ ਹੈ। ਸ. ਰੂਪ ਸਿੰਘ ਅਤੇ ਸ. ਚਮਕੌਰ ਸਿੰਘ ਦੇ ਚਿਹਰਿਆਂ ਤੋਂ ਉਨ੍ਹਾਂ ਦੀ ਅੰਦਰੂਨੀ ਪ੍ਰਸੰਨਤਾ ਝਲਕਦੀ ਨਜ਼ਰ ਆਉਂਦੀ। ਉਸ ਵਕਤ ਅਗਲੇ ਮੈਗਜ਼ੀਨ ਅੰਕ ਦੀ ਤਿਆਰੀ ਦਾ ਕਾਰਜ ਪ੍ਰਕ੍ਰਿਆ 'ਚ ਪੈ ਚੁੱਕਾ ਹੁੰਦਾ।

ਵਕਤ ਨਾਲ ਹਰ ਚੀਜ਼ 'ਚ ਬਦਲਾਉ ਆਉਣਾ ਹੀ ਹੁੰਦਾ ਹੈ। ਉਸ ਮਗਰੋਂ ਸਮੇਂ-ਸਮੇਂ ਕੰਪਿਊਟਰ ਅਦਾਰਿਆਂ ਅਤੇ ਉਨ੍ਹਾਂ ਦੇ ਮਾਲਕ ਕਰਮੀਆਂ ਨਾਲ ਵਾਹ ਪਿਆ ਅਤੇ ਅੰਮ੍ਰਿਤਸਰ ਸ਼ਹਿਰ ਦੇ ਕਈ ਬਜ਼ਾਰਾਂ 'ਚੋਂ ਲੰਘਣ ਦਾ ਮੌਕਾ ਮਿਲਦਾ ਰਿਹਾ। ਸਿਰਫ ਇਕ ਕੰਪਿਊਟਰ ਸੈਂਟਰ ਦਾ ਜ਼ਿਕਰ ਕਰਨਾ ਚਾਹਾਂਗਾ, ਜਿਸ ਤੋਂ ਬਹੁਤ ਹੀ ਸੁਯੋਗ ਇਕ ਬੀਬੀ ਮਨਮੋਹਨ ਕੌਰ ਜੋ ਉੱਥੇ ਟਾਈਪਿੰਗ ਅਤੇ ਸੈਟਿੰਗ ਦਾ ਕਾਰਜ ਨਿਭਾਉਂਦੇ ਸੀ, ਉਹ ਆਪਣੇ ਇਸ ਕਾਰਜ ਦੇ ਸਦਕਾ ਅਤੇ ਉੱਦਮ ਕਰ ਕੇ ਸਾਡੇ ਵਾਲੀ ਬ੍ਰਾਂਚ 'ਚ ਹੀ ਨਿਯੁਕਤੀ ਹੋਣ ਮਗਰੋਂ ਆ ਗਏ। ਇਸ ਸਮੇਂ ਸਾਡੀ ਮਹਾਨ

ਸੰਸਥਾ ਨੇ ਇਕ ਕੰਪਿਊਟਰ ਓਪਰੇਟਰ ਦੀ ਅਸਾਮੀ ਦੀ ਵਿਵਸਥਾ ਕਰਦਿਆਂ ਆਪਣਾ ਸਾਰਾ ਕਾਰਜ ਦਫ਼ਤਰ 'ਚ ਹੀ ਕਰਨ ਦਾ ਪ੍ਰਬੰਧ ਸਿਰਜ ਲਿਆ, ਜਿਸ ਮਗਰੋਂ ਅਸੀਂ ਆਪਣੀ ਪਤ੍ਰਿਕਾ ਦੀ ਤਿਆਰੀ ਦਫ਼ਤਰ ਵਿਖੇ ਹੀ ਕਰਨ ਦੇ ਸਮਰੱਥ ਹੋ ਗਏ। ਇਸ ਮਗਰੋਂ ਤਾਂ ਯੁੱਗ ਹੀ ਕੰਪਿਊਟਰ ਦਾ ਆ ਗਿਆ ਤਾਂ ਸਾਡੀ ਸੰਸਥਾ 'ਚ ਕਈ ਬ੍ਰਾਂਚਾਂ 'ਚ ਕੰਪਿਊਟਰ ਲੱਗ ਗਏ। ਅੱਜ ਤਾਂ ਕੰਪਿਊਟਰ ਤੋਂ ਬਿਨਾਂ ਕਿਸੇ ਦਫ਼ਤਰੀ ਕਾਰਜ ਦਾ ਚੱਲਣਾ ਹੀ ਨਾਮੁਮਕਿਨ ਜਾਪਣ ਲੱਗ ਪਿਆ ਹੈ। ਯੁੱਗ ਦੇ ਹਾਣੀ ਤਾਂ ਹੋਣਾ ਹੀ ਪਵੇਗਾ, ਸੰਸਥਾ, ਅਦਾਰੇ ਆਦਿ ਦੀ ਗੱਲ ਹੀ ਕੀ ਅੱਜ ਤਾਂ ਕੋਈ ਵੀ ਲਘੂ ਆਧਾਰ ਵਾਲਾ ਕਾਰ-ਵਿਹਾਰ, ਕਾਰੋਬਾਰ, ਆਪਣੇ ਕਾਰਜ-ਅਮਲ ਦੇ ਸਥਾਨ 'ਤੇ ਕੰਪਿਊਟਰ ਤੋਂ ਬਗ਼ੈਰ ਘੱਟ ਹੀ ਵੇਖਿਆ ਜਾ ਸਕਦਾ ਹੈ।

ਮੇਰੇ ਸਰਵਿਸ ਕਾਲ ਦੌਰਾਨ ਇਕ ਦੌਰ 'ਚ ਸਾਡਾ ਸੰਪਾਦਕ ਦੀ ਸੀਟ ਵਾਲਾ ਦਫ਼ਤਰ ਗੁਰੂ ਹਰਿਗੋਬਿੰਦ ਸਾਹਿਬ ਨਿਵਾਸ 'ਚ ਸਥਿਤ ਲਾਇਬ੍ਰੇਰੀ 'ਸ੍ਰੀ ਗੁਰੂ ਰਾਮਦਾਸ ਲਾਇਬ੍ਰੇਰੀ' ਦੇ ਮੁੱਖ ਦਫ਼ਤਰ ਦੇ ਐਨ ਸਾਹਮਣੇ ਵਾਲੇ ਵਿਸ਼ਾਲ ਰੂਮ 'ਚ ਲੱਗਣ ਲੱਗਾ ਅਤੇ ਕੁਝ ਵਰ੍ਹੇ ਚੱਲਦਾ ਰਿਹਾ ਅਤੇ ਫਿਰ ਉਸ ਮਗਰੋਂ ਮਾਤਾ ਗੰਗਾ ਜੀ ਨਿਵਾਸ ਦੀ ਉੱਪਰਲੀ ਮੰਜ਼ਿਲ 'ਤੇ ਸਥਿਤ ਰਿਹਾ। ਦੋਨਾਂ ਨਿਵਾਸਾਂ 'ਚ ਕਾਰਜ ਕਰਦਿਆਂ ਦੋ ਅਭੁੱਲ ਯਾਦਾਂ ਮੇਰੇ ਮਨ-ਮਸਤਕ ਨੇ ਸੰਭਾਲੀਆਂ ਹੋਈਆਂ ਹਨ ਜੋ ਇੱਥੇ ਅੰਕਿਤ ਕਰਨਾ ਚਾਹੁੰਦਾ ਹਾਂ। ਉਸ ਵਕਤ ਇਕ ਦਿਨ ਮੇਰੇ ਕੋਲ ਇਕ ਸਿੱਖ ਨੌਜਵਾਨ, ਲੇਖਕ ਦੀ ਹੈਸੀਅਤ 'ਚ ਆਪਣਾ ਇਕ ਲੇਖ ਲੈ ਕੇ ਆਏ। ਉਸ ਵਕਤ ਮੈਂ ਇਕੱਲਾ ਆਪਣੇ ਕਾਰਜ 'ਚ ਲੱਗਾ ਹੋਇਆ ਸਾਂ। ਆਉਣ ਵਾਲੇ ਨੌਜਵਾਨ ਨੇ ਆਪਣਾ ਇਕ ਲੇਖ ਮੈਨੂੰ ਸੌਂਪਦਿਆਂ ਇਸ ਦੇ ਪ੍ਰਵਾਨ ਹੋਣ ਜਾਂ ਨਾ ਹੋਣ ਬਾਰੇ ਪੁੱਛਿਆ ਤਾਂ ਮੈਂ ਉਸ ਨੂੰ ਪੜ੍ਹਨ ਲੱਗ ਗਿਆ। ਪੜ੍ਹ ਕੇ ਮੈਂ ਹਾਂ 'ਚ ਉੱਤਰ ਦਿੱਤਾ ਤਾਂ ਉਸ ਨੌਜਵਾਨ ਨੇ ਪਹਿਲਾਂ ਤਾਂ ਮੇਰੀ 'ਹਾਂ' ਦਾ ਪੂਰਾ ਯਕੀਨ ਨਾ ਹੋਣ ਦੀ ਗੱਲ ਕਹੀ। ਜਦੋਂ ਮੈਂ ਕਿਹਾ ਕਿ ਲੇਖ ਆਪ ਨੇ ਬੜਾ ਹੀ ਵਧੀਆ ਲਿਖਿਆ ਹੈ। ਇਹ ਗੁਰਮਤਿ ਕਸਵੱਟੀ 'ਤੇ ਪੂਰਾ ਉਤਰਦਾ ਹੈ। ਮੈਨੂੰ ਪੂਰੀ ਉਮੀਦ ਹੈ ਕਿ ਸੰਪਾਦਕ ਹੋਰੀਂ ਇਸ ਨੂੰ ਅਵੱਸ਼ ਕਿਸੇ ਅਗਲੇ ਅੰਕ 'ਚ ਪ੍ਰਕਾਸ਼ਿਤ ਕਰਨਗੇ। ਤਦ ਨੌਜਵਾਨ ਨੇ ਮੈਨੂੰ ਕਿਹਾ ਕਿ "ਕਮਾਲ ਹੈ! ਬਿਨਾਂ ਕਿਸੇ ਸਿਫਾਰਸ਼ ਦੇ? ਮੈਂ ਤਾਂ ਸੁਣਿਆ ਹੋਇਆ ਸੀ ਕਿ ਇਸ ਪਰਚੇ 'ਚ ਸਿਫਾਰਸ਼ ਵਾਲਿਆਂ ਦੇ ਲੇਖ ਲੱਗਦੇ ਹਨ!!" ਨੌਜਵਾਨ ਨੇ ਦੱਸਿਆ ਕਿ ਉਹ ਪਹਿਲਾਂ ਸਸਤੀ ਸ਼ੁਹਰਤ ਲੈਣ ਵਾਸਤੇ ਗਾਣੇ ਲਿਖਦਾ ਸੀ, ਹੁਣ ਉਹ ਪੰਥ ਦੇ ਦਾਇਰੇ 'ਚ ਆ ਚੁੱਕਾ ਹੈ। ਇਹ ਗੱਲ ਉਲੇਖਯੋਗ ਹੈ ਕਿ ਇਹ ਨੌਜਵਾਨ ਭਾਈ ਨਿਸ਼ਾਨ ਸਿੰਘ ਗੰਡੀਵਿੰਡ ਸੀ। ਇਨ੍ਹਾਂ ਨੇ 'ਗੁਰਮਤਿ ਪ੍ਰਕਾਸ਼' ਵਾਸਤੇ ਫਿਰ ਬਹੁਤ ਕੁਝ ਲਿਖਿਆ ਅਤੇ ਇਸ ਨੂੰ ਅਸੀਂ ਪ੍ਰਕਾਸ਼ਿਤ ਕਰਦੇ ਰਹੇ। ਮਗਰੋਂ ਉਨ੍ਹਾਂ 'ਚ ਅਮਲੀ ਧਾਰਮਿਕ ਤੱਤ ਅਤੇ ਉਨ੍ਹਾਂ ਦੀ ਆਰਥਿਕ ਸਥਿਤੀ ਦੇ ਮੱਦੇਨਜ਼ਰ ਸੰਸਥਾ ਨੇ ਇਨ੍ਹਾਂ ਨੂੰ ਬਤੌਰ ਗ੍ਰੰਥੀ ਵਜੋਂ ਨਿਯੁਕਤ

ਕੀਤਾ। ਇਨ੍ਹਾਂ ਆਪਣਾ ਕਾਰਜ ਇੰਨੀ ਲਗਨ ਨਾਲ ਨਿਭਾਇਆ ਕਿ ਇਹ ਮੁੱਖ ਗ੍ਰੰਥੀ ਦੀ ਉੱਚ ਪਦਵੀ 'ਤੇ ਪਹੁੰਚੇ। ਕਈ ਵਰ੍ਹਿਆਂ ਤੋਂ ਇਹ ਇਤਿਹਾਸਿਕ ਗੁਰਦੁਆਰਾ ਬੀੜ ਬਾਬਾ ਬੁੱਢਾ ਸਾਹਿਬ ਝਬਾਲ ਵਿਖੇ ਸੇਵਾ ਨਿਭਾਉਂਦੇ ਆ ਰਹੇ ਹਨ। ਆਪ ਦੀਆਂ ਕਈ ਖੋਜ-ਭਰਪੂਰ ਪੁਸਤਕਾਂ ਪ੍ਰਕਾਸ਼ਿਤ ਹੋ ਚੁੱਕੀਆਂ ਹਨ ਅਤੇ ਆਪ ਇਕ ਪ੍ਰਭਾਵਸ਼ਾਲੀ ਵਕਤਾ, ਸੁਯੋਗ ਕਥਾਕਾਰ ਅਤੇ ਭਾਸ਼ਣ-ਕਾਰ ਹਨ। ਆਪ ਨੇ ਇਸ ਕਲਮਕਾਰ ਕੋਲੋਂ ਆਪਣੀਆਂ ਕੁਝ ਪੁਸਤਕਾਂ ਦੇ 'ਦੋ ਸ਼ਬਦ' ਲਿਖਵਾਉਂਦਿਆਂ ਸ਼ਾਇਦ ਉਸ ਦਹਾਕਿਆਂ ਪਹਿਲਾਂ ਹੋਈ ਉਕਤ ਵਰਣਨ ਘਟਨਾ ਨੂੰ ਵੀ ਮਨ 'ਚ ਵਸਾਇਆ ਹੋਇਆ ਹੈ। ਮੈਂ ਇਸ ਵਾਰਤਾ 'ਚੋਂ ਇਹ ਸਿੱਟਾ ਸਹਿਜ ਸੁਭਾਵਿਕ ਹੀ ਕੱਢਦਾ ਹਾਂ ਕਿ ਸਕਾਰਾਤਮਕ ਕਾਰਜ ਡਿਊਟੀ ਦੌਰਾਨ ਜੇਕਰ ਨਿਭਾਇਆ ਜਾਵੇ ਤਾਂ ਇਸ ਦੇ ਅਸਚਰਜ ਨਤੀਜੇ ਨਿਕਲ ਸਕਦੇ ਹਨ।

'ਗੁਰਮਤਿ ਪ੍ਰਕਾਸ਼' ਦਾ ਦਫ਼ਤਰ ਜਦੋਂ ਮਾਤਾ ਗੰਗਾ ਜੀ ਨਿਵਾਸ 'ਚ ਸੀ ਤਾਂ ਦਫ਼ਤਰ 'ਚ ਸਾਡੀ ਪਤ੍ਰਿਕਾ ਨਾਲ ਲੇਖਕ ਦੇ ਤੌਰ 'ਤੇ ਜੁੜੇ ਡਾ. ਸ਼ਿਆਮ ਸੁੰਦਰ ਦੀਪਤੀ ਆਏ ਜੋ ਕਿ ਗੁਰੂ ਨਾਨਕ ਹਸਪਤਾਲ, ਸ੍ਰੀ ਅੰਮ੍ਰਿਤਸਰ ਦੇ ਇਕ ਮਹੱਤਵਪੂਰਨ ਵਿਭਾਗ ਦੇ ਕਰਤਾ-ਧਰਤਾ ਅਤੇ ਕਮਿਊਨਿਟੀ ਮੈਡੀਸਨ ਦੇ ਡਾਕਟਰ ਸਨ। ਸੰਪਾਦਕ ਸ. ਚਮਕੌਰ ਸਿੰਘ ਤੇ ਉਨ੍ਹਾਂ ਦੀ ਦਫ਼ਤਰ ਦੇ ਟੇਬਲ 'ਤੇ ਪ੍ਰਸਪਰ ਗੱਲਬਾਤ ਹੋਈ ਜਿਸ ਦੇ ਨਤੀਜੇ ਵਜੋਂ 'ਗੁਰਮਤਿ ਪ੍ਰਕਾਸ਼' ਦੇ ਇਕ 'ਗ੍ਰਿਹਸਤ ਵਿਸ਼ੇਸ਼ ਅੰਕ' 'ਚ ਉਨ੍ਹਾਂ ਦਾ ਇਕ ਖਾਸ ਲੇਖ ਸਾਨੂੰ ਉਨ੍ਹਾਂ ਵੱਲੋਂ ਮਿਲਿਆ, ਜੋ ਕਿ ਜਾਣਕਾਰਾਂ ਦੁਆਰਾ ਪ੍ਰਸਪਰ ਨਵੇਂ ਰਿਸ਼ਤੇ ਬਣਾਉਣ ਤੋਂ ਅਮਲ 'ਚ ਚਲਦੇ ਆ ਰਹੇ, ਸੰਕੋਚ ਤੋਂ ਉੱਪਰ ਉੱਠਣ ਦੀ ਪ੍ਰੇਰਨਾ ਕਰਦਿਆਂ ਉਨ੍ਹਾਂ ਨੇ ਵਿਵਹਾਰਕ ਲੇਖ ਲਿਖ ਕੇ ਸਾਨੂੰ ਭੇਜਿਆ। ਸ. ਚਮਕੌਰ ਸਿੰਘ ਹੋਰਾਂ ਦੀ ਸੰਪਾਦਕ ਦੇ ਤੌਰ 'ਤੇ ਅਵਧੀ ਇਸ ਪੱਖੋਂ ਖਾਸ ਤੌਰ 'ਤੇ ਮੇਰੀਆਂ ਨਜ਼ਰਾਂ 'ਚ ਵਧੇਰੇ ਮਹੱਤਵਪੂਰਨ ਹੋ ਗਈ, ਜਿਸ ਵਿਚ ਬਹੁਤੇ ਅੰਕ ਕਿਸੇ ਨਾ ਕਿਸੇ ਸਰੋਕਾਰ ਨਾਲ ਜੁੜੇ 'ਵਿਸ਼ੇਸ਼ ਅੰਕ' ਬਣੇ। ਉਨ੍ਹਾਂ ਇਸ ਮਿਆਰੀ ਪਤ੍ਰਿਕਾ ਰਾਹੀਂ ਸਿੱਖ ਭਾਈਚਾਰੇ ਨੂੰ ਸੁਚੇਤ/ਅਚੇਤ ਗੁਰਮਤਿ ਤੋਂ ਦੂਰ ਲਿਜਾਣ ਵਾਲੇ ਅਣਚਾਹੇ ਤੱਤਾਂ ਤੋਂ ਸੁਚੇਤ ਰਹਿਣ ਦੀ ਉਸਾਰੂ ਅਗਵਾਈ ਦਿੰਦੇ ਲੇਖ ਵੱਖ-ਵੱਖ ਸਮਰੱਥਾਵਾਨ ਲੇਖਕਾਂ ਤੋਂ ਲਿਖਵਾ ਕੇ ਪ੍ਰਕਾਸ਼ਿਤ ਕੀਤੇ। ਫਾਈਲਾਂ 'ਤੇ ਹੀ ਸਮੁੱਚੇ ਤੌਰ 'ਤੇ ਨਿਰਭਰ ਕਰਨਾ ਜਾਂ ਆਪਣੇ ਆਪ ਆਉਣ ਵਾਲੇ ਵਿਭਿੰਨ ਦਿਵਸਾਂ ਨਾਲ ਸੰਬੰਧਿਤ ਰਵਾਇਤੀ ਤਰ੍ਹਾਂ ਦੇ ਲੇਖਾਂ ਨੂੰ ਪ੍ਰਕਾਸ਼ਿਤ ਕਰਨਾ ਦਾ ਸੁਖਾਲਾ ਪੈਂਤੜਾ ਸ. ਚਮਕੌਰ ਸਿੰਘ ਹੋਰਾਂ ਦੇ ਉੱਚੇ ਪੰਥਕ ਆਸ਼ਿਆਂ ਦੇ ਭਾਵ ਜਾਂ ਮੇਚ ਨਹੀਂ ਸੀ ਬੈਠਦਾ। ਵਿਸ਼ੇਸ਼ ਅੰਕਾਂ ਨਾਲ ਬਟਾਲੇ ਤੋਂ ਕੁਝ ਨੌਜਵਾਨ ਇਨ੍ਹਾਂ ਵਿਸ਼ੇਸ਼ ਅੰਕਾਂ ਤੋਂ ਪ੍ਰਭਾਵਿਤ ਹੋ ਕੇ ਸਾਨੂੰ ਆਪਣਾ ਭਰਵਾਂ ਸਮਰਥਨ ਦੇ ਕੇ ਜਾਂਦੇ ਰਹੇ ਜਿਨ੍ਹਾਂ ਮੁੜ ਹੋਰ ਵੀ ਕਈ ਤਰ੍ਹਾਂ ਪੰਥ ਦੀ ਸੇਵਾ ਕੀਤੀ ਤੇ ਅਜੇ ਵੀ ਕਰ ਰਹੇ ਹਨ। ਆਪ ਨੇ 'ਸੰਪਾਦਕੀ' ਨੂੰ ਚੱਲ ਰਹੇ ਵਕਤ ਦੀਆਂ ਸਿੱਖਾਂ

ਨਾਲ ਅਤੇ ਪੰਥ ਨਾਲ ਸੰਬੰਧਿਤ ਸਮੱਸਿਆਵਾਂ 'ਤੇ ਕੇਂਦ੍ਰਿਤ ਕਰਨ ਦਾ ਵੀ ਸਾਹਸ ਕੀਤਾ। ਫਿਰ ਮੇਰੇ ਹੁੰਦਿਆਂ ਸ. ਚਮਕੌਰ ਸਿੰਘ ਹੋਰੀਂ ਪ੍ਰਸਿੱਧ ਸਿੱਖ ਇਤਿਹਾਸਕਾਰ ਕਿਰਪਾਲ ਸਿੰਘ ਹੋਰਾਂ ਦੇ ਵਿਸ਼ੇਸ਼ ਵਿਭਾਗ— ਕਲਗੀਧਰ ਨਿਵਾਸ, ਚੰਡੀਗੜ ਵਿਖੇ ਚਲੇ ਗਏ ਤਾਂ ਉੱਥੇ ਵੀ ਉਨ੍ਹਾਂ ਦਾ ਕਾਰਜ ਮਹੱਤਵਪੂਰਨ ਰਿਹਾ। ਉੱਥੇ ਹਰ ਮਹੀਨੇ-ਦੋ ਮਹੀਨੇ ਸਿੱਖ ਵਿਦਵਾਨ ਲੈਕਚਰ ਦੇਣ ਲਈ ਸੱਦੇ ਜਾਂਦੇ ਰਹੇ ਤੇ ਸ. ਚਮਕੌਰ ਸਿੰਘ ਅਜਿਹੇ ਪ੍ਰੋਗਰਾਮ ਦੇ ਸੰਚਾਲਕ ਬਣੇ। ਅੱਜਕਲ੍ਹ ਉਹ ਜਥੇਦਾਰ ਗੁਰਚਰਨ ਸਿੰਘ ਟੌਹੜਾ ਇੰਸਟੀਟਿਊਟ ਆਫ ਸਿੱਖ ਸਟੱਡੀਜ਼ ਬਹਾਦਰਗੜ੍ਹ, ਪਟਿਆਲਾ ਵਿਖੇ ਡਾਇਰੈਕਟਰ ਦੇ ਤੌਰ 'ਤੇ ਮਹੱਤਵਪੂਰਨ ਕਾਰਜ ਨਿਭਾ ਰਹੇ ਹਨ। ਸ. ਚਮਕੌਰ ਸਿੰਘ ਹੋਰਾਂ ਨੇ ਮੈਨੂੰ ਅੰਮ੍ਰਿਤਸਰ ਦੀ ਗੁਰੂ ਨਾਨਕ ਦੇਵ ਯੂਨੀਵਰਸਿਟੀ 'ਚ ਲੇਖਕਾਂ/ਸਕਾਲਰਾਂ ਨਾਲ ਸੰਪਰਕ 'ਚ ਰਹਿਣ ਅਤੇ ਅਤੇ ਕਈ ਵਾਰ ਉਨ੍ਹਾਂ ਤੋਂ ਨਿੱਜੀ ਸੰਪਰਕ ਕਰ ਕੇ ਲੇਖ ਲਿਆਉਣ ਦੀ ਜ਼ਿੰਮੇਵਾਰੀ ਵੀ ਸੌਂਪੀ ਜਿਸ ਨੂੰ ਮੈਂ ਆਪਣੀ ਤਰਫੋਂ ਪੂਰੀ ਤਨਦੇਹੀ ਨਾਲ ਨਿਭਾਇਆ। ਗੁਰੂ ਨਾਨਕ ਦੇਵ ਯੂਨੀਵਰਸਿਟੀ ਦੇ ਡਾ. ਧਰਮ ਸਿੰਘ, ਡਾ. ਗੁਰਸ਼ਰਨਜੀਤ ਸਿੰਘ, ਡਾ. ਜਤਿੰਦਰਪਾਲ ਸਿੰਘ ਜੌਲੀ, ਡਾ. ਜਸਬੀਰ ਸਿੰਘ ਸਾਬਰ, ਡਾ. ਬਲਵੰਤ ਸਿੰਘ ਆਦਿ ਲੇਖਕਾਂ ਦੇ ਦਫਤਰਾਂ ਜਾਂ ਰਿਹਾਇਸ਼ਾਂ ਤੋਂ ਵੀ ਲੇਖ ਲਿਆਉਣ ਦੀ ਸੇਵਾ ਨਿਭਾਉਣ ਦਾ ਮੈਨੂੰ ਅਵਸਰ ਮਿਲਿਆ। ਇਹ ਅਨੁਭਵ ਕੁਝ ਸਮੇਂ ਬਾਅਦ ਮੇਰੇ ਲਈ ਡੂੰਘੀ ਤਰ੍ਹਾਂ ਸਹਾਇਕ ਸਾਬਿਤ ਹੋਇਆ ਜਦੋਂ ਸਾਡੀ ਧਰਮ ਪ੍ਰਚਾਰ ਕਮੇਟੀ ਨੇ ਦੇਸ਼ ਭਰ 'ਚੋਂ ਸੰਸਥਾ ਨਾਲ ਡੂੰਘੀ ਤਰ੍ਹਾਂ ਜੁੜੇ ਜਾਗ੍ਰਿਤ ਲੋਕਾਂ ਦੀ ਮੰਗ ਅਤੇ ਇੱਛਾ ਦੇ ਅਨੁਕੂਲ ਹਿੰਦੀ ਭਾਸ਼ਾ 'ਚ 'ਗੁਰਮਤਿ ਗਿਆਨ' ਪ੍ਰਕਾਸ਼ਿਤ ਕਰਨਾ ਅਰੰਭਿਆ ਤਾਂ ਇੰਟਰਵਿਊ ਰੱਖੀ ਗਈ, ਮੈਂ ਵੀ ਹਿੰਦੀ ਦੀ ਐਮ. ਏ. ਹੋਣ ਕਰਕੇ ਆਪਣਾ ਬੇਨਤੀ ਪੱਤਰ ਦਾਖ਼ਲ ਕਰਵਾਇਆ। ਇੰਟਰਵਿਊ ਬੋਰਡ ਦੇ ਵਿਦਵਾਨਾਂ ਨੇ ਉਮੀਦਵਾਰਾਂ ਦੀ ਇੰਟਰਵਿਊ ਕੀਤੀ ਤਾਂ ਮੇਰੀ ਚੋਣ ਸ. ਚਮਕੌਰ ਸਿੰਘ ਸੰਪਾਦਕ ਦੇ ਅਧੀਨ 'ਸਹਾਇਕ ਸੰਪਾਦਕ' ਵਜੋਂ ਕੰਮ ਕਰਨ ਵਾਸਤੇ ਹੋਈ। ਤਦ ਮੈਂ ਦੋਨਾਂ ਪਤ੍ਰਿਕਾਵਾਂ ਦੇ 'ਸਹਾਇਕ ਸੰਪਾਦਕ' ਵਜੋਂ ਕੰਮ ਕਰਨ ਦਾ ਖਾਸ ਉਲ ਖਾਸ ਮਾਣ ਗੁਰੂ ਕਿਰਪਾ ਸਦਕਾ ਹਾਸਲ ਕੀਤਾ। ਮੈਨੂੰ 'ਗੁਰਮਤਿ ਗਿਆਨ' ਦੀ ਮਨਜ਼ੂਰੀ ਦੀ ਅੰਮ੍ਰਿਤਸਰ ਕਚਿਹਰੀ 'ਚ ਕਾਰਵਾਈ ਹਿੱਤ ਅਤੇ ਦਿੱਲੀ ਸਥਿਤ ਸੰਬੰਧਿਤ ਦਫ਼ਤਰ ਨਾਲ ਸੰਬੰਧ ਸੰਪਰਕ ਬਣਾਉਣ ਦਾ ਮਾਣ ਵੀ ਹਾਸਲ ਹੋਇਆ। ਮੈਨੂੰ ਯਾਦ ਹੈ ਕਿ ਪਰਚੇ ਲਈ ਮਨਜ਼ੂਰੀ ਅਤੇ ਵਿਚਾਰ-ਅਧੀਨ ਪਤ੍ਰਿਕਾ ਦੇ ਟਾਈਟਲ ਦੀ ਅੰਤਿਮ ਪ੍ਰਵਾਨਗੀ ਕਾਫੀ ਲੇਟ ਹੋ ਗਈ। ਸਾਡੇ ਦੇਸ਼ 'ਚ ਫਾਈਲਾਂ ਤੁਰਨ ਦੀ ਗਤੀ ਜੂੰ-ਤੋਰੇ ਤੁਰਨ ਦੀ ਗੱਲ ਮਸ਼ਹੂਰ ਹੈ। ਸਾਡੇ ਧਰਮ ਪ੍ਰਚਾਰ ਕਮੇਟੀ ਦੇ ਸਕੱਤਰ ਸ. ਵਰਿਆਮ ਸਿੰਘ ਹੋਰਾਂ ਇਕ ਦਿਨ ਮੈਨੂੰ ਬੁਲਾਇਆ ਅਤੇ ਕਹਿਣ ਲੱਗੇ ਕਿ ਬਾਹਰਲੇ ਪ੍ਰਾਂਤਾਂ ਤੋਂ ਹਿੰਦੀ ਪਤ੍ਰਿਕਾ ਲਈ ਕਾਫੀ ਉਤਸੁਕਤਾ ਹੈ ਇਸ ਲਈ ਨਿਰਧਾਰਿਤ ਪਤ੍ਰਿਕਾ ਦੀ

ਕਾਰਵਾਈ ਸੰਪੂਰਨ ਹੋਣ ਤੋਂ ਪਹਿਲਾਂ ਅਤੇ ਟਾਈਟਲ ਜਾਰੀ ਹੋਣ ਤੋਂ ਪਹਿਲਾਂ ਪੁਸਤਕ ਲੜੀ ਪ੍ਰਕਾਸ਼ਿਤ ਕਰਨ ਲਈ ਤਿਆਰੀ ਕਰਨੀ ਚਾਹੀਦੀ ਹੈ। ਮੈਂ 'ਸਤਿ ਬਚਨ' ਕਹਿ ਕੇ ਆਇਆ ਤਾਂ ਕੁਝ ਦਿਨ ਮਗਰੋਂ ਹੀ ਸਾਨੂੰ ਨਿਰਧਾਰਿਤ ਹਿੰਦੀ ਪਤ੍ਰਿਕਾ ਦਾ ਸਿਰਲੇਖ ਸਾਡੇ ਵੱਲੋਂ ਭੇਜੇ/ਸੁਝਾਏ ਗਏ ੧੦ ਟਾਈਟਲਾਂ 'ਚੋਂ ਸਰਕਾਰੀ ਵਿਭਾਗ ਵੱਲੋਂ 'ਗੁਰਮਤਿ ਗਿਆਨ' ਮਨਜ਼ੂਰ ਹੋਇਆ। ਪਹਿਲਾਂ ਇਹ ਪਤ੍ਰਿਕਾ ਤ੍ਰੈ/ਮਾਸਿਕ ਪਤ੍ਰਿਕਾ ਦੇ ਤੌਰ 'ਤੇ ਸ਼ੁਰੂ ਕੀਤੀ ਗਈ। ਇਸ ਦੇ ਪਹਿਲੇ ਅੰਕ ਨੂੰ ਹੀ ਮੱਧ ਪ੍ਰਦੇਸ਼ ਤੋਂ ਸਭ ਤੋਂ ਵੱਧ ਹੁੰਗਾਰਾ ਮਿਲਿਆ। ਯੂ. ਪੀ. ਅਤੇ ਦਿੱਲੀ ਤੋਂ ਵੀ ਹੁੰਗਾਰਾ ਕਾਫੀ ਤਸੱਲੀਬਖਸ਼ ਸੀ। ਸਾਨੂੰ ਯੂ. ਪੀ. ਤੋਂ ਆਏ ਸ. ਜਗਜੀਤ ਸਿੰਘ ਇਕ ਸਿੱਖ ਨੌਜਵਾਨ ਜੋ ਸੰਸਥਾ ਵਿਚ ਕੰਪਿਊਟਰ ਓਪਰੇਟਰ ਵਜੋਂ ਭਰਤੀ ਹੋਇਆ ਸੀ ਬਾਰੇ ਸੋਅ ਮਿਲੀ। ਇਸ ਤਰ੍ਹਾਂ ਯੂ. ਪੀ. ਦੇ ਪਿਛੋਕੜ ਵਾਲਾ ਇਹ ਸਖ਼ਤ ਮਿਹਨਤੀ ਅਤੇ ਬੇਹੱਦ ਹੋਣਹਾਰ ਨੌਜਵਾਨ ਸਾਡੀ ਗੁਰਮਤਿ ਗਿਆਨ ਦੀ ਟੀਮ 'ਚ ਸ਼ਾਮਿਲ ਹੋਇਆ ਤਾਂ ਇਹ ਸੋਨੇ ਉੱਪਰ ਸੁਹਾਗੇ ਵਾਲੀ ਗੱਲ ਹੋਈ। ਇਸ ਸਮੇਂ ਤਕ ਸਾਡੀ ਸੰਸਥਾ 'ਚ ਲੁਧਿਆਣਾ ਜ਼ਿਲ੍ਹੇ ਦੇ ਖੰਨੇ ਤੋਂ ਸ. ਸਿਮਰਜੀਤ ਸਿੰਘ ਨਾਮੀ ਉੱਚ ਵਿੱਦਿਆ ਪ੍ਰਾਪਤ ਅਤੇ ਕੁਝ ਗੁਰਮਤਿ ਅਤੇ ਤਕਨੀਕੀ ਖੇਤਰਾਂ 'ਚ ਤਜ਼ਰਬਾ ਰੱਖਣ ਵਾਲੇ ਬਹੁਤ ਅਗਾਂਹਵਧੂ ਨੌਜਵਾਨ ਦੀ ਸਿਲੈਕਸ਼ਨ ਹੋਈ ਤਾਂ ਸਮਾਂ ਪਾ ਕੇ ਸ. ਚਮਕੌਰ ਸਿੰਘ ਦੀ ਟ੍ਰਾਂਸਫਰ ਹੋ ਜਾਣ ਕਰਕੇ ਉਨ੍ਹਾਂ ਨੂੰ ਪਹਿਲਾਂ ਸਹਾਇਕ ਸੰਪਾਦਕ ਅਤੇ ਫਿਰ ਸੰਪਾਦਕ ਹੋਣ ਦਾ ਮਾਣ ਹਾਸਲ ਹੋਇਆ। ਇਸ ਉੱਦਮੀ ਤੇ ਅਤਿ ਹੋਣਹਾਰ ਅਤੇ ਸਮਾਜਿਕ ਦਾਇਰੇ 'ਚ ਵਿਚਰੇ ਨੌਜਵਾਨ ਨੇ ਸੰਪਾਦਕ ਹੋਣ ਦੀ ਹੈਸੀਅਤ 'ਚ ਮੈਨੂੰ ਮੇਰੀ ਵੱਧ ਉਮਰ ਅਤੇ ਵਧੇਰੇ ਜੀਵਨ ਅਨੁਭਵ ਨੂੰ ਮੰਨਦਿਆਂ ਸੰਪਾਦਕ ਦੇ ਤੌਰ ਕਾਰਜ ਅਰੰਭਣ ਵਾਲੇ ਦਿਨ ਹੀ ਕਿਹਾ ਕਿ ਉਨ੍ਹਾਂ ਨੂੰ ਮੇਰੇ ਤਜ਼ਰਬੇ ਦੀ ਵੀ ਜ਼ਰੂਰਤ ਰਹੇਗੀ। ਇਸ ਗੱਲ ਨੇ ਕੁਦਰਤੀ ਮੈਨੂੰ ਤਸੱਲੀ ਦਿੱਤੀ ਅਤੇ ਫਿਰੀ ਕਾਫੀ ਲੰਮਾ ਅਰਸਾ ਸਾਡੇ ਦੋਨਾਂ ਦਾ ਪੂਰੀ ਤਰ੍ਹਾਂ ਘੁਲ-ਮਿਲ ਕੇ ਸਿੱਖ-ਪੰਥ ਦੀ ਅਤੇ ਇਸ ਗੁਰੂ ਸੁਆਰੇ ਸਾਜੇ-ਨਿਵਾਜੇ ਪੰਥ ਦੇ ਕਲਿਆਣ ਨੂੰ ਸਨਮੁਖ ਰਖਦਿਆਂ ਠੀਕ ਵਕਤ ਲੰਘਿਆ। ਪਤ੍ਰਿਕਾ ਦੀਆਂ ਸੰਪਾਦਕੀਆਂ ਮੇਰੇ ਨਾਲ ਵਿਚਾਰ-ਵਿਮਰਸ਼ ਕਰ ਕੇ ਵਿਉਂਤੀਆਂ ਜਾਂਦੀਆਂ ਰਹੀਆਂ। ਹੋਰ ਤਾਂ ਹੋਰ ਇਹ ਗੱਲਾਂ ਦਾ ਅਸੀਂ ਦੋਨਾਂ ਨੇ ਉਨ੍ਹਾਂ ਦੇ ਸੰਪਾਦਕ ਦੇ ਤੌਰ 'ਤੇ ਪਹਿਲੇ ਦਿਨ ਲਿਖ ਕੇ ਆਪਣੇ-ਆਪਣੇ ਦਸਤਖ਼ਤਾਂ ਸਹਿਤ ਰੱਖਿਆ ਜੋ ਸਾਡੀ ਦੋਨਾਂ ਦੀ ਪ੍ਰਸਪਰ ਪੂਰਨ ਸਮਝਦਾਰੀ ਨੂੰ ਯਕੀਨੀ ਬਣਾਉਣ ਲਈ ਸਾਨੂੰ ਯਾਦ ਰਿਹਾ। ਕਈ ਵਾਰ ਹੋਰਨਾਂ ਨਾਲ ਰਲ ਕੇ ਸ. ਸਿਮਰਜੀਤ ਸਿੰਘ ਹੋਰਾਂ ਦੇ ਘਰ ਜਾਣ ਦਾ ਸਬੱਬ ਬਣਿਆ। ਮੇਰੀ ਸੇਵਾ-ਮੁਕਤੀ ਵਾਲੇ ਦਿਨ ਵੀਰ ਜੀ ਬਾਕੀ ਸਾਥੀਆਂ ਨਾਲ ਮੈਨੂੰ ਸੰਸਥਾ ਦੀ ਗੱਡੀ 'ਤੇ ਘਰ ਛੱਡ ਕੇ ਗਏ। ਸੋ ਵਾਹਿਗੁਰੂ ਨੇ ਲੱਗਭਗ ਸਾਢੇ ਸਤਾਰ੍ਹਾਂ ਸਾਲ ਦੀ ਮੇਰੀ ਇਹ ਸਰਵਿਸ ਸਿੱਖ ਪੰਥ ਦੀ ਸਰਬੋਤਮ ਸੰਸਥਾ 'ਚ ਮੇਰੀ ਕਲਪਨਾ ਤੋਂ ਕਿਤੇ ਵਧੀਆ ਨਿਭਾਈ।

ਮੈਂ ਇੱਥੋਂ ੨੦੧੧ ਈ. ਦੇ ਵਰ੍ਹੇ 'ਚ ਸੇਵਾ-ਮੁਕਤ ਹੋਇਆ।

ਕੁਝ ਇਕ ਅਤਿ ਉਲੇਖਯੋਗ ਯਾਦਾਂ ਮੈਂ ਅਤਿ ਸੰਖੇਪ ਸੰਕੇਤਕ ਰੂਪ 'ਚ ਅੰਕਿਤ ਕਰ ਰਿਹਾ ਹਾਂ:-

੧. ਇਸ ਸੰਸਥਾ ਨੇ ਦੋ-ਸਾਲਾ ਗੁਰਮਤਿ ਅਧਿਐਨ ਦਾ ਕੋਰਸ ਦੋ ਸਾਲਾ ਪੱਤਰ ਵਿਹਾਰ ਕੋਰਸ ਸ਼ੁਰੂ ਕੀਤਾ ਤਾਂ ਇਸ ਦੇ ਡਾਇਰੈਕਟਰ ਡਾ. ਜਸਬੀਰ ਸਿੰਘ ਸਾਬਰ ਨਾਲ ਗੁਰੂ ਕਿਰਪਾ ਨਾਲ ਅਤਿਸੁਖਾਵੇਂ ਪ੍ਰਸਪਰ ਸੰਬੰਧ ਬਣੇ। ਮੈਂ ਖੁਦ ਦੋ-ਸਾਲਾ ਪੱਤਰ ਵਿਹਾਰ ਕੋਰਸ ਕੀਤਾ ਅਤੇ ਸਫ਼ਲਤਾ ਸਹਿਤ ਵਧੀਆ ਤਰ੍ਹਾਂ ਪਾਸ ਕਰ ਕੇ ਡਾ. ਸਾਬਰ ਦੀ ਪੰਜਾਬ ਅਤੇ ਪੰਜਾਬ ਤੋਂ ਬਾਹਰ ਦੀ ਲੈਕਚਰ ਦੇਣ ਵਾਲੀ ਟੀਮ ਦਾ ਕਾਫੀ ਸਮਾਂ ਲੈਕਚਰਾਰ ਰਿਹਾ। ਇਸ ਅਤਿਰਿਕਤ ਕੰਮ ਬਦਲੇ ਉਹ ਠੀਕ ਤਸੱਲੀ ਬਖ਼ਸ਼ ਮਿਹਨਤਾਨੇ ਦਾ ਆਯੋਜਨ ਕਰਦੇ ਸਨ।

੨. ਜਦੋਂ ਮੈਨੂੰ ਮੇਰੀ ਰਿਟਾਇਰਮੈਂਟ ਤੋਂ ਮਗਰੋਂ ਐਵਰਗੀਰਨ ਸਾਇੰਸ ਐਂਡ ਸਪੋਰਟਸ ਸਕੂਲ (ਬਟਾਲਾ) ਦੇ ਪ੍ਰਿੰਸੀਪਲ ਹੋਣ ਦਾ ਅਵਸਰ ਮਿਲਿਆ (੨੦੧੨ ਈ. 'ਚ) ਤਾਂ ਮੈਂ ਸਕੂਲ ਦੇ ਬੱਚਿਆਂ ਨੂੰ ਇਸ ਸੰਸਥਾ ਦੀ ਧਰਮ ਪ੍ਰਚਾਰ ਕਮੇਟੀ ਦੁਆਰਾ ਲਈ ਜਾਂਦੀ ਧਾਰਮਿਕ ਪ੍ਰੀਖਿਆ 'ਚ ਵੱਧ ਤੋਂ ਵੱਧ ਗਿਣਤੀ 'ਚ ਸ਼ਾਮਲ ਕਰਾਉਂਦਾ ਆ ਰਿਹਾ ਹਾਂ। ਇਸ ਤਰ੍ਹਾਂ ਬਾਅਦ 'ਚ ਵੀ ਸੰਸਥਾ ਦੇ ਵੀਰਾਂ-ਭੈਣਾਂ ਨਾਲ ਪ੍ਰਸਪਰ ਸੰਬੰਧ ਗੁਰੂ ਕਿਰਪਾ ਸਦਕਾ ਕਾਇਮ ਹੈ।

੩. ਸਹਾਇਕ ਸੰਪਾਦਕ ਹੁੰਦਿਆਂ ਦਰਜਨਾਂ ਲੇਖ ਸਮੇਂ-ਸਮੇਂ 'ਗੁਰਮਤਿ ਪ੍ਰਕਾਸ਼' ਵਿਚ ਛਪੇ ਅਤੇ ਕੁਝ ਗੁਰਮਤਿ ਗਿਆਨ 'ਚ ਵੀ।

੪. ਸੇਵਾ ਮੁਕਤ ਹੋਣ ਮਗਰੋਂ 'ਗੁਰਮਤਿ ਪ੍ਰਕਾਸ਼' ਦੇ ਮੌਜੂਦਾ ਸੰਪਾਦਕ ਅਤਿ ਮਿਹਨਤੀ ਤੇ ਹੋਣਹਾਰ ਨੌਜਵਾਨ ਸ. ਸਤਵਿੰਦਰ ਸਿੰਘ ਫੂਲਪੁਰ ਅਤੇ ਉਨ੍ਹਾਂ ਦੇ ਸਹਾਇਕ ਸ. ਬਿਕਰਮਜੀਤ ਸਿੰਘ ਮੈਨੂੰ ਸਮੇਂ-ਸਮੇਂ ਲੇਖ ਲਿਖ ਕੇ ਭੇਜਣ ਲਈ ਕਹਿੰਦੇ ਹਨ। ਇਸ ਪਤ੍ਰਿਕਾ 'ਚ ਲੇਖ ਪ੍ਰਕਾਸ਼ਿਤ ਹੋਣ 'ਤੇ ਹਾਰਦਿਕ ਤਸੱਲੀ ਤੇ ਖੁਸ਼ੀ ਹੁੰਦੀ ਹੈ।

'ਗੁਰਮਤਿ ਪ੍ਰਕਾਸ਼' ਅਤੇ 'ਗੁਰਮਤਿ ਗਿਆਨ' ਦੋਨੋਂ ਮੈਗਜ਼ੀਨ ਸਮਕਾਲੀ ਧਾਰਮਿਕ ਪੱਤਰਾਂ 'ਚ ਆਪਣੀ ਮਾਣਯੋਗ ਥਾਂ ਕਾਇਮ ਕਰ ਚੁੱਕੇ ਹਨ। ਸ਼੍ਰੋਮਣੀ ਸਿੱਖ ਸੰਸਥਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਮੇਰੀ ਸਰਵਿਸ ਦਾ ਸਮਾਂ ਮੈਨੂੰ ਕਦਾਚਿਤ ਵੀ ਭੁੱਲ ਨਹੀਂ ਸਕਦਾ। ਵਾਹਿਗੁਰੂ ਕਰੇ, ਇਹ ਸੰਸਥਾ ਸਿੱਖ ਧਰਮ ਦੇ ਵਿਕਾਸ-ਵਿਗਾਸ ਤੇ ਮਨੁੱਖਤਾ ਦੇ ਭਲੇ ਲਈ ਹੋਰ ਵਧੇਰੇ ਦ੍ਰਿੜ੍ਹਤਾ ਸਹਿਤ ਗਤੀਸ਼ੀਲ ਹੋਵੇ। ■




# ਪੰਥਕ ਜਾਹ-ਓ-ਜਲਾਲ ਨਾਲ ਮਨਾਇਆ ਗਿਆ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਸੌ-ਸਾਲਾ ਸਥਾਪਨਾ ਦਿਵਸ

## ਧਰਮ ਪ੍ਰਚਾਰ ਅਤੇ ਪੰਥਕ ਸੇਵਾਵਾਂ ਲਈ ਟੀਚਾ ਨਿਰਧਾਰਿਤ ਭਵਿੱਖੀ ਯੋਜਨਾਵਾਂ ਦਾ ਐਲਾਨ

## ਖ਼ੁਦ ਮੁਖ਼ਤਿਆਰ ਸੰਸਥਾ ਹੋਣ ਕਰਕੇ ਸਰਕਾਰਾਂ ਨੂੰ ਹਮੇਸ਼ਾ ਚੁੱਭਦੀ ਹੈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ- ਗਿਆਨੀ ਹਰਪ੍ਰੀਤ ਸਿੰਘ

ਸ੍ਰੀ ਅੰਮ੍ਰਿਤਸਰ, ੧੭ ਨਵੰਬਰ : ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ੧੦੦-ਸਾਲਾ ਸਥਾਪਨਾ ਦਿਵਸ ਅੰਮ੍ਰਿਤਸਰ ਵਿਖੇ ਖ਼ਾਲਸਈ ਸ਼ਾਨ-ਓ-ਸ਼ੌਕਤ ਨਾਲ ਮਨਾਇਆ ਗਿਆ। ਇਸ ਤੋਂ ਪਹਿਲਾਂ ਅੱਜ ਸਵੇਰੇ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਪਾਏ ਗਏ, ਉਪਰੰਤ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੀਵਾਨ ਹਾਲ ਵਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ 'ਚ ਵਿਸ਼ਾਲ ਪੰਥਕ ਸਮਾਗਮ ਦੌਰਾਨ ਸਿੰਘ ਸਾਹਿਬਾਨ ਅਤੇ ਪੰਥ ਦੀਆਂ ਸਿਰਮੌਰ ਸ਼ਖ਼ਸੀਅਤਾਂ ਨੇ ਸ਼ਮੂਲੀਅਤ ਕੀਤੀ।

ਇਸ ਮੌਕੇ ਵੱਖ-ਵੱਖ ਪੰਥਕ ਬੁਲਾਰਿਆਂ ਨੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਇਤਿਹਾਸਿਕ ਪਿਛੋਕੜ, ਪਿਛਲੇ ਸੌ ਸਾਲਾ ਇਤਿਹਾਸ ਦੀਆਂ ਪ੍ਰਾਪਤੀਆਂ, ਮੌਜੂਦਾ ਸਮੱਸਿਆਵਾਂ ਤੇ ਚੁਣੌਤੀਆਂ 'ਤੇ ਮੰਥਨ ਕਰਦਿਆਂ ਭਵਿੱਖੀ ਯੋਜਨਾਵਾਂ ਉਲੀਕਣ 'ਤੇ ਜ਼ੋਰ ਦਿੱਤਾ। ਇਸ ਮੌਕੇ ਜਿੱਥੇ ਪੰਥਕ ਏਕਤਾ ਅਤੇ ਗੁਰਦੁਆਰਿਆਂ ਦੇ ਇਕ ਰੂਪ ਪ੍ਰਬੰਧਾਂ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਭੂਮਿਕਾ ਦੀ ਸ਼ਲਾਘਾ ਕੀਤੀ ਗਈ, ਉੱਥੇ ਹੀ ਸਰਕਾਰਾਂ ਵੱਲੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਕਮਜ਼ੋਰ ਕਰਨ ਦੀਆਂ ਸਾਜ਼ਿਸ਼ਾਂ ਤੋਂ ਵੀ ਪੰਥ ਨੂੰ ਸੁਚੇਤ ਰਹਿਣ ਦਾ ਹੋਕਾ ਦਿੱਤਾ ਗਿਆ। ਇਸ ਇਤਿਹਾਸਿਕ ਇਕੱਠ ਵਿਚ ਵੱਖ-ਵੱਖ ਪੰਥ ਅਤੇ ਸਮਾਜਿਕ ਸਰੋਕਾਰਾਂ ਨਾਲ ਸੰਬੰਧ ਰੱਖਦੇ ੧੧ ਵਿਸ਼ੇਸ਼ ਮਤੇ ਜੈਕਾਰਿਆਂ ਦੀ ਗੂੰਜ ਵਿਚ ਪਾਸ ਕੀਤੇ ਗਏ।

ਪੰਥਕ ਸਮਾਗਮ ਦੌਰਾਨ ਕੌਮ ਦੇ ਨਾਂ ਸੰਦੇਸ਼ ਦਿੰਦਿਆਂ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਗਿਆਨੀ ਹਰਪ੍ਰੀਤ ਸਿੰਘ ਨੇ ਕਿਹਾ ਕਿ ਕੇਂਦਰ ਦੀਆਂ ਸਰਕਾਰਾਂ ਨੇ ਹਮੇਸ਼ਾ ਸਿੱਖਾਂ ਪ੍ਰਤੀ ਬੇਰੁਖੀ ਵਾਲਾ ਵਤੀਰਾ ਅਪਣਾਈ ਰੱਖਿਆ ਹੈ। ਗਿਆਨੀ ਹਰਪ੍ਰੀਤ ਸਿੰਘ ਨੇ ਕਿਹਾ ਕਿ ਅਜ਼ਾਦੀ ਤੋਂ ਬਾਅਦ ਸਿੱਖਾਂ ਅੱਗੇ ਹਮੇਸ਼ਾ ਹੀ ਚੁਣੌਤੀਆਂ ਦਰਪੇਸ਼ ਰਹੀਆਂ ਹਨ, ਜੋ ਅਜੋਕੇ ਸਮੇਂ 'ਚ ਵੀ ਜਾਰੀ ਹਨ। ਉਨ੍ਹਾਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਸਥਾਪਨਾ ਲਈ ਯੋਗਦਾਨ ਪਾਉਣ ਵਾਲੀਆਂ ਪੰਥਕ ਸ਼ਖਸੀਅਤਾਂ ਨੂੰ ਸਤਿਕਾਰ ਭੇਂਟ ਕਰਦਿਆਂ ਕਿਹਾ ਕਿ ਇਹ ਸੰਸਥਾ

ਕੌਮ ਦੀ ਉੱਚ ਦਾਮਲਾੜੀ ਸੰਸਥਾ ਹੈ, ਜਿਸ ਨੇ ਆਪਣੇ ੧੦੦ ਸਾਲ ਦੇ ਸਫ਼ਰ ਦੌਰਾਨ ਵੱਡੀਆਂ ਪ੍ਰਾਪਤੀਆਂ ਕੀਤੀਆਂ ਹਨ। ਉਨ੍ਹਾਂ ਆਖਿਆ ਕਿ ਸਿੱਖ ਸੰਸਥਾ ਨੂੰ ਹਕਮੂਤਾਂ ਵੱਲੋਂ ਇਸ ਲਈ ਨਿਸ਼ਾਨਾ ਬਣਾਇਆ ਜਾਂਦਾ ਹੈ ਕਿ ਕਿਉਂਕਿ ਉਹ ਸਮਝਦੇ ਹਨ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸਟੇਟ ਦੇ ਅੰਦਰ ਇਕ ਸਟੇਟ ਵਾਂਗ ਹੈ। ਇਸੇ ਲਈ ਹੀ ਇਹ ਸੰਸਥਾ ਸਰਕਾਰਾਂ ਨੂੰ ਚੁੱਭਦੀ ਰਹੀ ਹੈ। ਜਥੇਦਾਰ ਗਿਆਨੀ ਹਰਪ੍ਰੀਤ ਸਿੰਘ ਨੇ ਕਿਹਾ ਕਿ ਮੌਜੂਦਾ ਕੇਂਦਰ ਸਰਕਾਰ ਵੀ ਸਿੱਖਾਂ ਦੀ ਹਮਦਰਦ ਨਹੀਂ ਹੈ। ਉਨ੍ਹਾਂ ਗੁਰਬਾਣੀ, ਨਿੱਤਨੇਮ, ਇਤਿਹਾਸ, ਸੰਪਰਦਾਵਾਂ, ਸੰਸਥਾਵਾਂ, ਅੰਮ੍ਰਿਤ ਅਤੇ ਸਿੱਖ ਸਿਧਾਂਤਾਂ ਨੂੰ ਚੁਣੌਤੀ ਦੇਣ ਵਾਲੇ ਲੋਕਾਂ ਤੋਂ ਸੰਗਤ ਨੂੰ ਸੁਚੇਤ ਕਰਦਿਆਂ ਆਖਿਆ ਕਿ ਅੱਜ ਅਜਿਹੀਆਂ ਸ਼ਕਤੀਆਂ ਦਾ ਸਾਂਝੇ ਯਤਨਾਂ ਨਾਲ ਮੁਕਾਬਲਾ ਕਰਨਾ ਜ਼ਰੂਰੀ ਹੈ। ਉਨ੍ਹਾਂ ਸ਼੍ਰੋਮਣੀ ਅਕਾਲੀ ਦਲ ਨੂੰ ਮੁਖਾਤਿਬ ਹੁੰਦਿਆਂ ਕਿਹਾ ਕਿ ਇਹ ਵੀ ਆਪਣੇ ੧੦੦ ਸਾਲਾ ਸਥਾਪਨਾ ਦਿਵਸ ਨੂੰ ਸਮਰਪਿਤ ਹੁੰਦਿਆਂ ਪਿੰਡ ਪੱਧਰ ਤੋਂ ਆਪਣੇ ਪੰਥਕ ਸਫਰ ਦਾ ਨਵਾਂ ਅਧਿਆਇ ਸ਼ੁਰੂ ਕਰੇ। ਜਥੇਦਾਰ ਗਿਆਨੀ ਹਰਪ੍ਰੀਤ ਸਿੰਘ ਨੇ ਸਿੱਖ ਸੰਸਥਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਕਮਜ਼ੋਰ ਕਰਨ ਵਾਲੀਆਂ ਤਾਕਤਾਂ ਦੇ ਮਾਮਲੇ ਨੂੰ ਗੰਭੀਰਤਾ ਨਾਲ ਲੈਂਦਿਆਂ ਕਿਹਾ ਕਿ ਅਜਿਹੀਆਂ ਸ਼ਕਤੀਆਂ ਦੇ ਮੁਕਾਬਲੇ ਲਈ ਸਮੁੱਚਾ ਪੰਥ ਇੱਕਜੁਟ ਹੋਵੇ। ਉਨ੍ਹਾਂ ਕਿਹਾ ਕਿ ਸਵਾਲ ਪੁੱਛਣ ਦਾ ਹਰ ਇਕ ਨੂੰ ਹੱਕ ਹੈ, ਪਰ ਇਸ ਦੀ ਇਕ ਮਰਯਾਦਾ ਹੋਣੀ ਚਾਹੀਦੀ ਹੈ। ਉਨ੍ਹਾਂ ਕਿਹਾ ਕਿ ਪਿਛਲੇ ਦਿਨਾਂ ਅੰਦਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਦਫ਼ਤਰ ਸਾਹਮਣੇ ਵਾਪਰੀਆਂ ਘਟਨਾਵਾਂ ਦੁਖਦਾਈ ਹਨ ਅਤੇ ਸਿੱਖਾਂ ਨੂੰ ਅਜਿਹੀਆਂ ਘਟਨਾਵਾਂ ਪਿੱਛੇ ਕੰਮ ਕਰਨ ਵਾਲੀਆਂ ਸ਼ਕਤੀਆਂ ਦੀ ਪਛਾਣ ਕਰਨੀ ਚਾਹੀਦੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਸਰੂਪਾਂ ਦੇ ਮਾਮਲੇ ਵਿਚ ਜਥੇਦਾਰ ਸ੍ਰੀ ਅਕਾਲ ਤਖਤ ਸਾਹਿਬ ਨੇ ਸਪੱਸ਼ਟ ਕਿਹਾ ਕਿ ਇਹ ਮਾਮਲਾ ਪ੍ਰਬੰਧਕੀ ਅਤੇ ਹੇਰਾਫੇਰੀ ਨਾਲ ਜੁੜਿਆ ਹੋਇਆ ਹੈ ਨਾ ਕਿ ਬੇਅਦਬੀ ਨਾਲ। ਉਨ੍ਹਾਂ ਕਿਹਾ ਕਿ ਇਸ ਮਾਮਲੇ ਵਿਚ ਸ੍ਰੀ ਅਕਾਲ ਤਖਤ ਸਾਹਿਬ ਨੇ ਨਿਰਪੱਖ ਜਾਂਚ ਕਰਵਾਈ ਹੈ ਅਤੇ ਪੰਥ ਨੂੰ ਇਸ 'ਤੇ ਸ਼ੱਕ ਨਹੀਂ ਕਰਨਾ ਚਾਹੀਦਾ। ਉਨ੍ਹਾਂ ਸੌ-ਸਾਲਾ ਸਥਾਪਨਾ ਦਿਵਸ ਦੀ ਖ਼ਾਲਸਾ ਪੰਥ ਨੂੰ ਵਧਾਈ ਵੀ ਦਿੱਤੀ।

ਧਰਮ ਪ੍ਰਚਾਰ, ਸਿੱਖ ਸਮੱਸਿਆਵਾਂ ਦੇ ਹੱਲ, ਵਿੱਦਿਆ ਦੇ ਪ੍ਰਸਾਰ ਅਤੇ ਵਾਤਾਵਰਨ ਦੇ ਸੁਧਾਰ ਲਈ ਕੀਤੇ ਜਾਣਗੇ ਯਤਨ -ਭਾਈ ਲੌਂਗੋਵਾਲ

ਇਸ ਮੌਕੇ ਸੰਬੋਧਨ ਕਰਦਿਆਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਗੁਰਦੁਆਰਾ ਪ੍ਰਬੰਧ ਸੁਧਾਰ ਲਹਿਰ ਤੋਂ ਲੈ ਕੇ ਹੁਣ ਤਕ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਫ਼ਰ 'ਤੇ ਝਾਤ ਪਾਉਂਦਿਆਂ ਭਵਿੱਖ ਵਿਚ ਹੋਰ ਦ੍ਰਿੜ੍ਹਤਾ ਨਾਲ ਪੰਥਕ ਸੇਵਾਵਾਂ ਨਿਭਾਉਣ ਦਾ ਪੰਥ ਨੂੰ ਭਰੋਸਾ

ਦਿੱਤਾ। ਉਨ੍ਹਾਂ ਕਿਹਾ ਕਿ ਅੱਜ ਨਾ ਕੇਵਲ ਗੁਰਦੁਆਰਾ ਪ੍ਰਬੰਧਾਂ ਬਲਕਿ ਸਮੁੱਚੀ ਮਾਨਵਤਾ ਦੀ ਸੇਵਾ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਵਿਲੱਖਣ ਦੇਣ ਹੈ। ਇਸ ਮੌਕੇ ਉਨ੍ਹਾਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਭਵਿੱਖੀ ਏਜੰਡੇ ਦਾ ਐਲਾਨ ਕਰਦਿਆਂ ਧਰਮ ਪ੍ਰਚਾਰ ਦੀ ਲਹਿਰ ਨੂੰ ਆਧੁਨਿਕ ਸਾਧਨਾਂ ਦੀ ਵਰਤੋਂ ਨਾਲ ਹੋਰ ਪ੍ਰਚੰਡ ਕਰਨ ਦੀ ਵਚਨਬੱਧਤਾ ਪ੍ਰਗਟਾਈ। ਇਸ ਦੇ ਨਾਲ ਹੀ ਉਨ੍ਹਾਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀਆਂ ਜ਼ਿੰਮੇਵਾਰੀਆਂ ਦੇ ਅਹਿਸਾਸ ਦਾ ਪ੍ਰਗਟਾਵਾ ਕਰਦਿਆਂ ਵਿਸ਼ਵ ਭਰ ਦੇ ਸਿੱਖਾਂ ਲਈ ਗੁਰਮਤਿ ਅਨੁਸਾਰ ਸੇਵਾ ਨਿਭਾਉਣ, ਵਿੱਦਿਆ ਦੇ ਪ੍ਰਚਾਰ ਪ੍ਰਸਾਰ ਅਤੇ ਵੱਖ-ਵੱਖ ਥਾਵਾਂ 'ਤੇ ਵੱਸ ਰਹੇ ਸਿੱਖਾਂ ਦੀਆਂ ਸਮੱਸਿਆਵਾਂ ਦੇ ਹੱਲ ਲਈ ਵਿਸ਼ਵ ਪੱਧਰੀ ਸਲਾਹਕਾਰ ਕਮੇਟੀ ਦੇ ਗਠਨ ਦਾ ਐਲਾਨ ਵੀ ਕੀਤਾ। ਇਸ ਤੋਂ ਇਲਾਵਾ ਵੱਧ ਰਹੇ ਪ੍ਰਦੂਸ਼ਣ ਦੇ ਹੱਲ ਲਈ ਵਾਤਾਵਰਨ ਲਹਿਰ ਤਹਿਤ ਹਰ ਗੁਰਦੁਆਰਾ ਸਾਹਿਬ ਤੋਂ ਬੂਟਾ ਪ੍ਰਸ਼ਾਦ ਦੇਣ, ਪਿੰਡਾਂ-ਕਸਬਿਆਂ ਸ਼ਹਿਰਾਂ ਵਿਚ ਗ੍ਰੰਥੀ ਸਾਹਿਬਾਨ ਨੂੰ ਗੁਰਬਾਣੀ ਸੰਥਿਆ ਅਤੇ ਸਿੱਖ ਰਹਿਤ ਮਰਯਾਦਾ ਵਿਚ ਪ੍ਰਪੱਕ ਬਣਾਉਣ, ਧਰਮੀ ਫ਼ੌਜੀਆਂ ਦੀ ਪੈਨਸ਼ਨ ਅਤੇ ਹੋਰ ਸਮੱਸਿਆਵਾਂ ਦੇ ਹੱਲ ਲਈ ਪੈਰਵਾਈ ਕਰਨ, ਸਿੱਖ ਕੈਦੀਆਂ ਦੀ ਰਿਹਾਈ ਦੀ ਮੰਗ ਨੂੰ ਉਠਾਉਣ ਦਾ ਵੀ ਅਹਿਦ ਕੀਤਾ। ਇਸ ਦੇ ਨਾਲ ਹੀ ਉਨ੍ਹਾਂ ਨੇ ਧਰਮ ਦੇ ਪ੍ਰਚਾਰ ਪ੍ਰਸਾਰ ਲਈ ਮੁੜ ਦ੍ਰਿੜ੍ਹਤਾ ਦਾ ਪ੍ਰਗਟਾਵਾ ਕਰਦਿਆਂ ਅਗਲੇ ਪੂਰੇ ਵਰ੍ਹੇ ਸ਼ਤਾਬਦੀ ਨੂੰ ਸਮਰਪਿਤ ਸਮਾਗਮ ਉਲੀਕਣ ਦਾ ਵੀ ਐਲਾਨ ਕੀਤਾ।

## ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਉੱਤਰ ਪ੍ਰਦੇਸ਼ ਸਰਕਾਰ ਨੂੰ ਗੁਰਦੁਆਰਾ ਸਾਹਿਬ ਦਾ ਰਾਹ ਖੋਲ੍ਹਣ ਸਬੰਧੀ ਪੱਤਰ ਲਿਖਿਆ

ਸ੍ਰੀ ਅੰਮ੍ਰਿਤਸਰ, ੨੧ ਅਕਤੂਬਰ : ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਉੱਤਰ ਪ੍ਰਦੇਸ਼ ਦੇ ਜ਼ਿਲ੍ਹਾ ਲਖਨਊ 'ਚ ਪੈਂਦੇ ਪਿੰਡ ਮੈਮੌਰਾ ਵਿਖੇ ੧੯੫੯ ਤੋਂ ਹੋਂਦ 'ਚ ਆਏ ਪੁਰਾਤਨ ਗੁਰਦੁਆਰਾ ਸਾਹਿਬ ਦਾ ਰਸਤਾ ਬੰਦ ਕਰਨ ਦੀ ਸਖ਼ਤ ਨਿਖੇਧੀ ਕੀਤੀ ਹੈ। ਉਨ੍ਹਾਂ ਕਿਹਾ ਕਿ ਯੋਗੀ ਸਰਕਾਰ ਨੂੰ ਸਿੱਖ ਭਾਵਨਾਵਾਂ ਦਾ ਖ਼ਿਆਲ ਰੱਖਣਾ ਚਾਹੀਦਾ ਹੈ। ਉਨ੍ਹਾਂ ਕਿਹਾ ਕਿ ਸੁਹਿਰਦ ਸਰਕਾਰਾਂ ਗੁਰੂ-ਘਰਾਂ ਦੇ ਰਸਤਿਆਂ ਨੂੰ ਬੰਦ ਨਹੀਂ ਕਰਦੀਆਂ, ਬਲਕਿ ਉਨ੍ਹਾਂ ਨੂੰ ਪੱਕਿਆਂ ਕਰਦੀਆਂ ਹਨ, ਤਾਂ ਜੋ ਕਿਸੇ ਵੀ ਸ਼ਰਧਾਲੂ ਨੂੰ ਦਰਸ਼ਨ ਕਰਨ ਜਾਣ ਸਮੇਂ ਕੋਈ ਮੁਸ਼ਕਿਲ ਪੇਸ਼ ਨਾ ਆਵੇ। ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਕਿਹਾ ਕਿ ਦੁੱਖ ਦੀ ਗੱਲ ਹੈ ਕਿ ਸਿੱਖ ਵੋਟਾਂ ਪ੍ਰਾਪਤ ਕਰ ਕੇ ਸੱਤਾ 'ਚ ਆਈ ਯੋਗੀ ਸਰਕਾਰ ਆਪਣੇ ਸੂਬੇ ਵਿਚ ਘੱਟ ਗਿਣਤੀਆਂ ਦੇ ਧਰਮ ਸਥਾਨ ਨੂੰ ਜਾਂਦਾ ਰਸਤਾ ਬੰਦ ਕਰ ਰਹੀ ਹੈ। ਉਨ੍ਹਾਂ ਕਿਹਾ ਕਿ ਇਹ ਗੁਰੂ-ਘਰ ਕਾਫ਼ੀ ਪੁਰਾਣਾ ਹੈ ਤੇ ਇਸ ਨੂੰ ਜਾਂਦਾ ਰਸਤਾ

ਪ੍ਰਸ਼ਾਸਨ ਨੇ ਜੇ.ਸੀ.ਬੀ. ਮਸ਼ੀਨ ਨਾਲ ਪੁੱਟ ਦਿੱਤਾ ਹੈ। ਉਨ੍ਹਾਂ ਕਿਹਾ ਕਿ ਉੱਤਰ ਪ੍ਰਦੇਸ਼ ਸਰਕਾਰ ਇਸ ਮਸਲੇ ਦਾ ਤੁਰੰਤ ਹੱਲ ਕੱਢੇ ਤੇ ਗੁਰਦੁਆਰਾ ਸਾਹਿਬ ਨੂੰ ਜਾਂਦਾ ਰਸਤਾ ਤੁਰੰਤ ਖੋਲ੍ਹੇ, ਤਾਂ ਜੋ ਸਿੱਖ ਭਾਵਨਾਵਾਂ ਸ਼ਾਂਤ ਹੋ ਸਕਣ। ਇਸ ਸਬੰਧ ਵਿਚ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਯੋਗੀ ਸਰਕਾਰ ਨੂੰ ਗੁਰਦੁਆਰਾ ਸਾਹਿਬ ਦਾ ਰਸਤਾ ਖੋਲ੍ਹਣ ਲਈ ਪੱਤਰ ਵੀ ਲਿਖਿਆ।

ਇਸੇ ਦੌਰਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਰਾਮਪੁਰਾ ਫੂਲ ਦੇ ਪਿੰਡ ਦੁਲੇਵਾਲਾ ਵਿਖੇ ਹੋਈ ਗੁਟਕਾ ਸਾਹਿਬ ਦੀ ਬੇਅਦਬੀ ਦੀ ਵੀ ਸਖ਼ਤ ਸ਼ਬਦਾਂ ਵਿਚ ਨਿੰਦਾ ਕੀਤੀ ਹੈ। ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਪੁਲਿਸ ਪ੍ਰਸ਼ਾਸਨ ਤੋਂ ਮੰਗ ਕੀਤੀ ਕਿ ਦੋਸ਼ੀ ਵਿਅਕਤੀ ਨੂੰ ਗ੍ਰਿਫ਼ਤਾਰ ਕਰ ਕੇ ਸਖ਼ਤ ਤੋਂ ਸਖ਼ਤ ਸਜ਼ਾ ਦੇਣੀ ਚਾਹੀਦੀ ਹੈ।

## ਜਨਰਲ ਇਜਲਾਸ ਦੌਰਾਨ ਬੀਬੀ ਜਗੀਰ ਕੌਰ ਬਣੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਸ. ਸੁਰਜੀਤ ਸਿੰਘ ਭਿੱਟੇਵਡ ਸੀਨੀਅਰ ਮੀਤ ਪ੍ਰਧਾਨ ਬਾਬਾ ਬੂਟਾ ਸਿੰਘ ਜੂਨੀਅਰ ਮੀਤ ਪ੍ਰਧਾਨ ਤੇ ਐਡਵੋਕੇਟ ਭਗਵੰਤ ਸਿੰਘ ਸਿਆਲਕਾ ਬਣੇ ਜਨਰਲ ਸਕੱਤਰ

ਸ੍ਰੀ ਅੰਮ੍ਰਿਤਸਰ, ੨੭ ਨਵੰਬਰ : ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੁੱਖ ਦਫਤਰ ਤੇਜਾ ਸਿੰਘ ਸਮੁੰਦਰੀ ਹਾਲ ਵਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਹੋਏ ਜਨਰਲ ਇਜਲਾਸ ਦੌਰਾਨ ਬੀਬੀ ਜਗੀਰ ਕੌਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਚੁਣੇ ਗਏ। ਉਹ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ੪੩ਵੇਂ ਪ੍ਰਧਾਨ ਬਣੇ ਹਨ। ਜਨਰਲ ਇਜਲਾਸ ਦੌਰਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨਗੀ ਪਦ ਲਈ ਬੀਬੀ ਜਗੀਰ ਕੌਰ ਦਾ ਨਾਂ ਸਾਬਕਾ ਪ੍ਰਧਾਨ ਸ. ਅਲਵਿੰਦਰਪਾਲ ਸਿੰਘ ਪੱਖੋਕੇ ਨੇ ਪੇਸ਼ ਕੀਤਾ, ਜਿਸ ਦੀ ਤਾਈਦ ਸ. ਹਰਜਿੰਦਰ ਸਿੰਘ (ਧਾਮੀ) ਅਤੇ ਮਜੀਦ ਭਾਈ ਗੁਰਚਰਨ ਸਿੰਘ (ਗਰੇਵਾਲ) ਨੇ ਕੀਤੀ। ਇਸੇ ਦੌਰਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਮੈਂਬਰ ਸ. ਅਮਰੀਕ ਸਿੰਘ ਸ਼ਾਹਪੁਰ ਨੇ ਸ. ਮਿੱਠੂ ਸਿੰਘ ਕਾਹਨੇਕੇ ਦਾ ਨਾਂ ਵੀ ਪ੍ਰਧਾਨਗੀ ਪਦ ਲਈ ਪੇਸ਼ ਕੀਤਾ, ਜਿਸ 'ਤੇ ਹੋਈਆਂ ਵੋਟਾਂ ਮਗਰੋਂ ਬੀਬੀ ਜਗੀਰ ਕੌਰ ਜੇਤੂ ਰਹੇ। ਕੁੱਲ ਪਈਆਂ ੧੪੩ ਵੋਟਾਂ ਵਿੱਚੋਂ ਬੀਬੀ ਜਗੀਰ ਕੌਰ ਨੂੰ ੧੨੨ ਅਤੇ ਸ. ਮਿੱਠੂ ਸਿੰਘ ਕਾਹਨੇਕੇ ਨੂੰ ੨੦ ਵੋਟਾਂ ਪ੍ਰਾਪਤ ਹੋਈਆਂ, ਜਦਕਿ ਇੱਕ ਵੋਟ ਰੱਦ ਹੋਈ।

ਜਨਰਲ ਇਜਲਾਸ ਦੌਰਾਨ ਸ. ਸੁਰਜੀਤ ਸਿੰਘ ਭਿੱਟੇਵਡ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸੀਨੀਅਰ ਮੀਤ ਪ੍ਰਧਾਨ ਚੁਣਿਆ ਗਿਆ। ਉਨ੍ਹਾਂ ਦਾ ਨਾਂ ਭਾਈ ਅਮਰਜੀਤ ਸਿੰਘ (ਚਾਵਲਾ) ਨੇ ਪੇਸ਼ ਕੀਤਾ, ਜਿਸ ਦੀ ਤਾਈਦ ਭਾਈ

ਮਨਜੀਤ ਸਿੰਘ ਅਤੇ ਮਜੀਦ ਸ. ਗੁਰਪ੍ਰੀਤ ਸਿੰਘ ਝੱਬਰ ਨੇ ਕੀਤੀ। ਇਸੇ ਤਰ੍ਹਾਂ ਜੂਨੀਅਰ ਮੀਤ ਪ੍ਰਧਾਨ ਵਜੋਂ ਬਾਬਾ ਬੂਟਾ ਸਿੰਘ ਚੁਣੇ ਗਏ, ਜਿਨ੍ਹਾਂ ਦਾ ਨਾਂ ਸ. ਗੁਰਬਖ਼ਸ਼ ਸਿੰਘ ਖ਼ਾਲਸਾ ਨੇ ਪੇਸ਼ ਕੀਤਾ। ਉਨ੍ਹਾਂ ਦੇ ਨਾਂ ਦੀ ਤਾਈਦ ਸ. ਹਰਪਾਲ ਸਿੰਘ ਜੱਲ੍ਹਾ ਨੇ ਕੀਤੀ, ਜਦਕਿ ਤਾਈਦ ਮਜੀਦ ਭਾਈ ਰਾਮ ਸਿੰਘ ਵੱਲੋਂ ਕੀਤੀ ਗਈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਜਨਰਲ ਸਕੱਤਰ ਵਜੋਂ ਐਡਵੋਕੇਟ ਭਗਵੰਤ ਸਿੰਘ ਸਿਆਲਕਾ ਨੂੰ ਚੁਣਿਆ ਗਿਆ। ਸ. ਭਗਵੰਤ ਸਿੰਘ ਸਿਆਲਕਾ ਦਾ ਨਾਂ ਸ. ਮੋਹਨ ਸਿੰਘ ਬੰਗੀ ਨੇ ਪੇਸ਼ ਕੀਤਾ, ਜਿਸ ਦੀ ਤਾਈਦ ਤੇ ਮਜੀਦ ਸ. ਗੁਰਮੇਲ ਸਿੰਘ ਸੰਗਤਪੁਰਾ ਨੇ ਕੀਤੀ।

ਜਨਰਲ ਇਜਲਾਸ ਦੌਰਾਨ ਬੀਬੀ ਜਗੀਰ ਕੌਰ ਨੇ ਅੰਤ੍ਰਿੰਗ ਕਮੇਟੀ ਦੇ ੧੧ ਮੈਂਬਰਾਂ ਦੇ ਨਾਂ ਪੇਸ਼ ਕੀਤੇ, ਜਿਨ੍ਹਾਂ ਨੂੰ ਹਾਜ਼ਰ ਮੈਂਬਰਾਂ ਨੇ ਜੈਕਾਰਿਆਂ ਦੀ ਗੂੰਜ ਵਿਚ ਪ੍ਰਵਾਨਗੀ ਦਿੱਤੀ। ਅੰਤ੍ਰਿੰਗ ਕਮੇਟੀ ਦੇ ਚੁਣੇ ਗਏ ਮੈਂਬਰਾਂ ਵਿਚ ਸ. ਬਲਦੇਵ ਸਿੰਘ ਚੂੰਘਾ, ਬਾਬਾ ਚਰਨਜੀਤ ਸਿੰਘ ਜੱਸੋਵਾਲ, ਸ. ਨਵਤੇਜ ਸਿੰਘ ਕਾਉਣੀ, ਸ. ਸਤਵਿੰਦਰ ਸਿੰਘ ਟੌਹੜਾ, ਸ. ਅਜਮੇਰ ਸਿੰਘ ਖੇੜਾ, ਸ. ਦਰਸ਼ਨ ਸਿੰਘ ਸ਼ੇਰਖਾਂ, ਸ. ਭੁਪਿੰਦਰ ਸਿੰਘ ਭਲਵਾਨ, ਸ. ਹਰਭਜਨ ਸਿੰਘ ਮਸਾਣਾਂ, ਬੀਬੀ ਮਲਕੀਤ ਕੌਰ ਕਮਾਲਪੁਰ, ਸ. ਮਿੱਠੂ ਸਿੰਘ ਕਾਹਨੇਕੇ ਅਤੇ ਸ. ਅਮਰੀਕ ਸਿੰਘ ਸ਼ਾਹਪੁਰ ਸ਼ਾਮਲ ਹਨ।

ਜਨਰਲ ਇਜਲਾਸ ਦੌਰਾਨ ਸਿੰਘ ਸਾਹਿਬਾਨ ਰਹੇ ਮੌਜੂਦ

ਜਨਰਲ ਇਜਲਾਸ ਦੌਰਾਨ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਦਰਬਾਰ ਸਾਹਿਬ ਦੇ ਮੁੱਖ ਗ੍ਰੰਥੀ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ, ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਗਿਆਨੀ ਹਰਪ੍ਰੀਤ ਸਿੰਘ, ਤਖਤ ਸ੍ਰੀ ਕੇਸਗੜ੍ਹ ਸਾਹਿਬ ਦੇ ਜਥੇਦਾਰ ਗਿਆਨੀ ਰਘਬੀਰ ਸਿੰਘ ਤੇ ਹੋਰ ਪ੍ਰਮੁੱਖ ਸ਼ਖ਼ਸੀਅਤਾਂ ਮੌਜੂਦ ਸਨ। ਇਜਲਾਸ ਦੀ ਅਰੰਭਤਾ ਸਮੇਂ ਅਰਦਾਸ ਜਥੇਦਾਰ ਗਿਆਨੀ ਰਘਬੀਰ ਸਿੰਘ ਨੇ ਕੀਤੀ ਅਤੇ ਪਾਵਨ ਹੁਕਮਨਾਮਾ ਮੁੱਖ ਗ੍ਰੰਥੀ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ ਨੇ ਸਰਵਣ ਕਰਵਾਇਆ। ਜਨਰਲ ਇਜਲਾਸ ਦੀ ਕਾਰਵਾਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਕੱਤਰ ਸ. ਮਹਿੰਦਰ ਸਿੰਘ ਆਹਲੀ ਨੇ ਜਨਰਲ ਇਜਲਾਸ ਸਬੰਧੀ ਮੈਂਬਰ ਸਾਹਿਬਾਨ ਨੂੰ ਭੇਜਿਆ ਗਿਆ ਪੱਤਰ ਪੜ੍ਹ ਕੇ ਅਰੰਭ ਕੀਤੀ। ਜਨਰਲ ਇਜਲਾਸ ਦੀ ਸਮਾਪਤੀ ਸਮੇਂ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ, ਜਥੇਦਾਰ ਗਿਆਨੀ ਹਰਪ੍ਰੀਤ ਸਿੰਘ ਅਤੇ ਜਥੇਦਾਰ ਗਿਆਨੀ ਰਘਬੀਰ ਸਿੰਘ ਨੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਚੁਣੇ ਗਏ ਬੀਬੀ ਜਗੀਰ ਕੌਰ ਸਮੇਤ ਹੋਰ ਅਹੁਦੇਦਾਰਾਂ ਨੂੰ ਗੁਰੂ ਬਖ਼ਸ਼ਿਸ਼ ਸਿਰੋਪਾਓ ਦੇ ਕੇ ਸਨਮਾਨਿਤ ਕੀਤਾ। ਇਸ ਦੌਰਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਾਬਕਾ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਅਤੇ ਉਨ੍ਹਾਂ ਨਾਲ ਰਹੇ ਅਹੁਦੇਦਾਰਾਂ ਨੂੰ ਵੀ ਸਿਰੋਪਾਓ ਦਿੱਤੇ ਗਏ। ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਬੀਬੀ ਜਗੀਰ ਕੌਰ ਨੂੰ ਪ੍ਰਧਾਨ ਚੁਣੇ ਜਾਣ ’ਤੇ ਵਧਾਈ ਦਿੱਤੀ ਅਤੇ ਸਮੂਹ ਮੈਂਬਰਾਂ ਦਾ ਧੰਨਵਾਦ ਕੀਤਾ। ■

# ਧਰਮ ਪ੍ਰਚਾਰ ਕਮੇਟੀ ਦੀਆਂ ਪ੍ਰਚਾਰ ਸਰਗਰਮੀਆਂ

## ਬਾਬਾ ਬਕਾਲਾ ਸਾਹਿਬ ਵਿਖੇ ਅੰਮ੍ਰਿਤ-ਸੰਚਾਰ

ਮੈਨੇਜਰ, ਗੁਰਦੁਆਰਾ ਸਾਹਿਬ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਪਾਤਸ਼ਾਹੀ ਨੌਵੀਂ, ਬਾਬਾ ਬਕਾਲਾ ਸਾਹਿਬ, ਜ਼ਿਲ੍ਹਾ ਸ੍ਰੀ ਅੰਮ੍ਰਿਤਸਰ ਵੱਲੋਂ ਪੁੱਜੀ ਰਿਪੋਰਟ ਅਨੁਸਾਰ ੦੨ ਸਤੰਬਰ, ੨੦੨੦ ਈ. ਨੂੰ ਉਕਤ ਗੁਰਦੁਆਰਾ ਸਾਹਿਬ ਵਿਖੇ ਕਰਵਾਏ ਗਏ ਅੰਮ੍ਰਿਤ-ਸੰਚਾਰ ਦੌਰਾਨ ਕੁੱਲ ੯੩ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਹਾਸਲ ਕਰ ਕੇ ਗੁਰੂ ਵਾਲੇ ਬਣੇ।

## ਗੋਇੰਦਵਾਲ ਸਾਹਿਬ ਵਿਖੇ ਅੰਮ੍ਰਿਤ-ਸੰਚਾਰ

ਭਾਈ ਸੁਖਬੀਰ ਸਿੰਘ ਮਾਨੋਚਾਹਲ, ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਗੁਰਦੁਆਰਾ ਬਾਉਲੀ ਸਾਹਿਬ, ਗੋਇੰਦਵਾਲ ਸਾਹਿਬ, ਜ਼ਿਲ੍ਹਾ ਤਰਨ ਤਾਰਨ ਸਾਹਿਬ ਵਿਖੇ ੦੨ ਸਤੰਬਰ, ੨੦੨੦ ਈ. ਨੂੰ ਕਰਵਾਏ ਗਏ ਅੰਮ੍ਰਿਤ-ਸੰਚਾਰ ਦੌਰਾਨ ਕੁੱਲ ੨੯ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਹਾਸਲ ਕਰ ਕੇ ਗੁਰੂ ਵਾਲੇ ਬਣੇ। ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ) ਸ੍ਰੀ ਅੰਮ੍ਰਿਤਸਰ ਵੱਲੋਂ ਅੰਮ੍ਰਿਤ-ਅਭਿਲਾਖੀਆਂ ਨੂੰ ਕਕਾਰ ਭੇਟਾ-ਰਹਿਤ ਦਿੱਤੇ ਗਏ।

## ਗੁਰਦੁਆਰਾ ਸ੍ਰੀ ਗਰਨਾ ਸਾਹਿਬ, ਬੋਦਲ ਵਿਖੇ ਅੰਮ੍ਰਿਤ-ਸੰਚਾਰ

ਮੈਨੇਜਰ, ਗੁਰਦੁਆਰਾ ਸ੍ਰੀ ਗਰਨਾ ਸਾਹਿਬ ਬੋਦਲ, ਜ਼ਿਲ੍ਹਾ ਹੁਸ਼ਿਆਰਪੁਰ ਵੱਲੋਂ ਪੁੱਜੀ ਰਿਪੋਰਟ ਅਨੁਸਾਰ ੧੯ ਸਤੰਬਰ, ੨੦੨੦ ਈ. ਨੂੰ ਉਕਤ ਗੁਰਦੁਆਰਾ ਸਾਹਿਬ ਵਿਖੇ ਕਰਵਾਏ ਗਏ ਅੰਮ੍ਰਿਤ-ਸੰਚਾਰ ਦੌਰਾਨ ਕੁੱਲ ੪੨ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਹਾਸਲ ਕਰ ਕੇ ਗੁਰੂ ਵਾਲੇ ਬਣੇ।

## ਪਿੰਡ ਹਰਦੋਝੰਡੇ ਵਿਖੇ ਅੰਮ੍ਰਿਤ-ਸੰਚਾਰ

ਭਾਈ ਬਲਬੀਰ ਸਿੰਘ ਸੇਖਵਾਂ, ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ੦੪ ਅਕਤੂਬਰ, ੨੦੨੦ ਈ. ਨੂੰ ਗੁਰਦੁਆਰਾ ਸ਼ਹੀਦ ਬਾਬਾ ਜੀਵਨ ਸਿੰਘ ਜੀ, ਪਿੰਡ ਹਰਦੋਝੰਡੇ, ਬਟਾਲਾ, ਜ਼ਿਲ੍ਹਾ ਗੁਰਦਾਸਪੁਰ ਵਿਖੇ ਕਰਵਾਏ ਗਏ ਅੰਮ੍ਰਿਤ-ਸੰਚਾਰ ਦੌਰਾਨ ਕੁੱਲ ੩੯ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਹਾਸਲ ਕਰ ਕੇ ਗੁਰੂ ਵਾਲੇ ਬਣੇ। ■